

# ਆਪਣੀ ਆਵਾਜ਼

# آپنی آواز

# APNEE AWAAZ


| ਲੜੀ ਨੰਬਰ - 25 | www.apneeawaaz.com | email-apneeawaaz@gmail.com | ਮਈ - 2022 |
|---|---|---|---|



*ਮੁੱਖ ਸੰਪਾਦਕ* - ਸੁਰਿੰਦਰ ਸਿੰਘ ਸੁੰਨੜ **98725-49506** | **94171-94812** *ਸੰਪਾਦਕ* - ਡਾ. ਲਖਵਿੰਦਰ ਸਿੰਘ ਜੌਹਲ


ਜਦ ਸੁੰਦਰਤਾ ਦਰਸ਼ਨ ਦੇਵੇ
ਸਭ ਕੁਈ ਆਪਣੀ ਜਾਣੇ
ਚਾਨਣ ਜਿਵੇਂ ਆਕਾਸ਼ੋਂ ਆਵੇ
ਸ਼ੀਸ਼ਿਆਂ 'ਤੇ ਪੈ ਚਮਕੇ
ਤਿਵੇਂ ਸੁੰਦਰਤਾ ਅਰਸ਼ੋਂ ਆਵੇ
ਸੋਹਣਿਆਂ 'ਤੇ ਪੈ ਦਮਕੇ
ਹੈ ਧਰਤੀ ਪਰ ਛੋਹ ਅਸਮਾਨੀ
ਸੁੰਦਰਤਾ ਵਿੱਚ ਲਿਸ਼ਕੇ
ਧਰਤੀ ਦੇ ਰਸ ਸੁਆਦ,
ਨਜ਼ਾਰੇ, ਰਮਜ਼ ਅਰਸ਼ ਦੀ ਚਸਕੇ

-ਭਾਈ ਵੀਰ ਸਿੰਘ

ਤਸਵੀਰ : ਜਸ ਪ੍ਰੀਤ ਅਮਲਤਾਸ

# Apnee Awaaz
# ਆਪਣੀ ਆਵਾਜ਼
# آپنی آواز

*ਮੁੱਖ ਸੰਪਾਦਕ* – **ਸੁਰਿੰਦਰ ਸਿੰਘ ਸੁੱਨੜ**
*Chief Editor* – **Surinder Singh Sunner**

*ਸੰਪਾਦਕ* – **ਡਾ. ਲਖਵਿੰਦਰ ਸਿੰਘ ਜੌਹਲ**
*Editor* – **Dr. Lakhvinder Singh Johal**

**ਸਲਾਹਕਾਰ**

— ਸੁਰਜੀਤ ਪਾਤਰ
Surjit Patar
— ਗੁਰਭਜਨ ਗਿੱਲ
Gurbhajan Gill
— ਜਸਪਾਲ ਘਈ
Jaspal Ghai
— ਮੋਤਾ ਸਿੰਘ ਸਰਾਏ
Mota Singh Sarai

*contact*
91-98725-49506 – 91-94171-94812

email
apneeawaaz@gmail.com

website
apneeawaaz.com





- ਇਕ ਕਾਪੀ – 50 ਰੁਪਏ
- ਸਾਲਾਨਾ ਚੰਦਾ – 600 ਰੁਪਏ
- ਸਾਲਾਨਾ ਚੰਦਾ ਵਿਦੇਸ਼ – 100 ਪੌਂਡ ਜਾਂ 150 ਅਮਰੀਕੀ ਡਾਲਰ
- ਜੀਵਨ ਮੈਂਬਰਸ਼ਿਪ – 10000 ਰੁਪਏ

ਚੈੱਕ ਜਾਂ ਡਰਾਫ਼ਟ LOK MANCH PUNJAB ਦੇ ਨਾਮ ਭੇਜਿਆ ਜਾਵੇ
**UCO Bank A/c No. : 30840210001103**
**IFSC : UCBA0003084**


- ਸੰਪਾਦਕ ਦਾ ਲੇਖਕ ਦੇ ਵਿਚਾਰਾਂ ਨਾਲ ਸਹਿਮਤ ਹੋਣਾ ਜ਼ਰੂਰੀ ਨਹੀਂ।
- ਕਿਸੇ ਵੀ ਕਾਨੂੰਨੀ ਕਾਰਵਾਈ ਦਾ ਨਿਪਟਾਰਾ ਕੇਵਲ ਜਲੰਧਰ ਦੀ ਅਦਾਲਤ ਵਿਚ ਹੀ ਕੀਤਾ ਜਾ ਸਕੇਗਾ।


**ਆਪਣੀ ਆਵਾਜ਼**
693-ਗੁਰੂ ਤੇਗ਼ ਬਹਾਦਰ ਨਗਰ,
ਜਲੰਧਰ-144003

**Apnee Awaaz**
693-Guru Teg Bahadur Nagar,
Jalandhar-144003

# ਇਸ ਅੰਕ ਵਿਚ



**ਅਤੇ ਹੋਰ ਬਹੁਤ ਕੁੱਝ**

ਮੁੱਖ ਸੰਪਾਦਕੀ...

# ਵਿਸ਼ਵੀਕਰਨ ਅਤੇ ਪੰਜਾਬੀ



ਇਕ ਸਮਾਂ ਸੀ ਜਦ ਕਲੰਬਸ ਇੰਡੀਆ ਨੂੰ ਭਾਲਦਾ ਭਾਲਦਾ ਵੈਸਟ ਇੰਡੀਜ਼ ਜਾ ਵੜਿਆ ਅਤੇ ਅੱਜ ਮਿਜ਼ਾਇਲ ਵਿਚ ਨੇਵੀਗੇਸ਼ਨ ਲੱਗੀ ਹੈ। ਜਿਹੜਾ ਸਿਰਨਾਵਾਂ ਫੀਡ ਕਰੋ ਮਿਜ਼ਾਇਲ ਬਿਲਕੁਲ ਠੀਕ ਟਿਕਾਣੇ 'ਤੇ ਜਾ ਕੇ ਵੱਜਦੀ ਹੈ। ਸਿਰਫ ਇਕ ਦਿਨ ਵਿਚ ਸਾਰੀ ਧਰਤੀ ਦੇ ਇਰਦ ਗਿਰਦ ਘੁੰਮਿਆ ਜਾ ਸਕਦਾ ਹੈ। ਕਦੇ ਪਿੰਡ ਵਿਚ ਪਿੰਡ ਵਾਲਿਆਂ ਦੀ ਹਰ ਲੋੜ ਪੂਰੀ ਹੁੰਦੀ ਸੀ। ਰੋਟੀ ਘਰ ਦੀ, ਕੱਪੜਾ ਘਰ ਦਾ, ਮਕਾਨ ਵੀ ਲਿੰਬ ਪੋਚ ਕੇ ਆਪੋ ਆਪਣੇ ਬਣਾ ਲੈਂਦੇ ਸਨ ਲੋਕ। ਪਿੰਡ ਦੇ ਲੋਕ ਲੁਹਾਰਾਂ, ਤਰਖਾਣਾਂ ਸਭ ਕੁਝ ਪਿੰਡ ਵਿਚ ਹੀ ਕਰ ਲੈਂਦੇ। ਸੁਨਿਆਰ, ਘੁਮ੍ਹਾਰ ਵੀ ਪਿੰਡ ਵਿਚ ਹੁੰਦੇ, ਚਮੜੇ ਦਾ ਕੰਮ ਵੀ ਪਿੰਡ ਵਿਚ ਹੁੰਦਾ। ਪਿੰਡ ਵਾਸੀਆਂ ਨੂੰ ਕੁਝ ਵੀ ਬਾਹਰੋਂ ਖਰੀਦ ਕੇ ਨਹੀਂ ਸੀ ਲਿਆਉਣਾ ਪੈਂਦਾ। ਪਰ ਅੱਜ ਸਮਾਂ ਬਦਲ ਗਿਆ ਹੈ, ਪਿੰਡਾਂ ਵਾਲਿਆਂ ਦੀਆਂ 90% ਜ਼ਰੂਰਤਾਂ ਪਿੰਡਾਂ ਵਿਚੋਂ ਨਹੀਂ ਪੂਰੀਆਂ ਜਾਂਦੀਆਂ। ਸਮੇਂ-ਸਮੇਂ ਸਮਰੱਥ, ਸਮੇਂ ਦੇ ਨਾਲ ਬਦਲਣਾ ਸਾਡੀ ਜ਼ਰੂਰਤ ਬਣ ਗਿਆ ਹੈ। ਦੁਨੀਆ ਇਕ ਦੂਜੇ 'ਤੇ ਨਿਰਭਰ ਕਰਦੀ ਹੈ। ਇਕ ਦੂਜੇ ਨੂੰ ਜਾਨਣ ਸਮਝਣ ਦੀ ਸਾਨੂੰ ਲੋੜ ਹੈ। ਇਕ ਦੂਜੇ ਦੀ ਭਾਸ਼ਾ ਸਮਝਣ ਦੀ ਲੋੜ ਹੈ। ਅੰਗ੍ਰੇਜ਼ੀ ਭਾਵੇਂ 17ਵੀਂ ਸਦੀ ਵਿਚ ਜਨਮੀ ਪਰ ਅੱਜ ਦੀ ਤਾਰੀਕ ਵਿਚ ਸਾਰੀ ਦੁਨੀਆ ਅੰਗ੍ਰੇਜ਼ੀ 'ਤੇ ਨਿਰਭਰ ਕਰਦੀ ਹੈ। ਇਸੇ ਵਾਸਤੇ ਸੈਂਕੜੇ ਭਾਸ਼ਾਵਾਂ ਅੰਗ੍ਰੇਜ਼ੀ ਨੇ ਨਿਗਲ ਮਾਰੀਆਂ। ਅੱਜ ਵੀ ਦੁਨੀਆ ਦੀਆਂ 80% ਭਾਸ਼ਾਵਾਂ ਕੋਲ ਆਪਣੀ ਵੱਖਰੀ ਲਿੱਪੀ ਨਹੀਂ ਹੈ, ਆਪਣਾ ਸੱਭਿਆਚਾਰ ਨਹੀਂ ਹੈ ਤਾਂ ਫਿਰ ਉਨ੍ਹਾਂ ਭਾਸ਼ਾਵਾਂ ਦਾ ਵਿਸ਼ਵੀਕਰਣ ਨਿਸਚਤ ਹੈ। ਪਰ ਪੰਜਾਬੀ ਨੂੰ ਵਿਸ਼ਵੀਕਰਣ ਤੋਂ ਕਿਸੇ ਕਿਸਮ ਦਾ ਖਤਰਾ ਨਹੀਂ ਹੈ।

ਪੰਜਾਬੀ ਲੋਕ ਵੇਦਾਂ ਦੀ ਰਚਨਾ ਕਰ ਸਕਦੇ ਹਨ, ਰਮਾਇਣ ਅਤੇ ਗੀਤਾ ਪੰਜਾਬੀ ਹਨ। ਪੰਜਾਬੀ ਨੂੰ ਦੇਵਨਾਗਰੀ, ਸ਼ਾਹਮੁਖੀ ਅਤੇ ਗੁਰਮੁਖੀ ਵਿਚ ਤਾਂ ਲਿਖਿਆ ਹੀ ਜਾਂਦਾ ਰਿਹਾ, ਹੋਰ ਵੀ ਲਿੱਪੀਆਂ ਵਿਚ ਪੰਜਾਬੀ ਲਿਖੀ ਜਾ ਸਕਦੀ ਹੈ। ਪੰਜਾਬੀ ਸੱਭਿਆਚਾਰ ਨੂੰ ਨਿਗਲਣ ਵਾਲਾ ਅਜਗਰ ਪੈਦਾ ਹੀ ਨਹੀਂ ਹੋਇਆ। ਸਭ ਤੋਂ ਵੱਢੀ ਗੱਲ ਇਹ ਹੈ ਕਿ ਪੰਜਾਬੀਆਂ ਕੋਲ ਗੁਰੂ ਗ੍ਰੰਥ ਸਾਹਿਬ ਹੈ। ਅੱਧਿਓਂ ਵੱਧ ਦੁਨੀਆ ਦੇ ਦੇਸ਼ਾਂ ਵਿਚ ਨਿਸ਼ਾਨ ਸਾਹਿਬ ਝੂਲ ਰਹੇ ਹਨ ਨਿੱਤਨੇਮ ਹੋ ਰਹੇ ਹਨ। ਧਾਰਮਿਕ ਅਸ਼ੀਰਵਾਦ ਵੀ ਹੈ ਪੰਜਾਬੀਆਂ ਕੋਲ। ਪੰਜਾਬੀ ਵਿਸ਼ਵੀਕਰਣ ਦੀ ਮੰਜ਼ਿਲ ਵੱਲ ਵਧ ਰਹੀਆਂ ਚਾਰ ਪੰਜ ਭਾਸ਼ਾਵਾਂ ਦੇ ਨਾਲ ਹਮਰਾਹੀ ਹੈ। ਇਸ ਵਕਤ ਪੰਜਾਬੀ ਵਿਚ ਜਿੰਨਾ ਸਾਹਿਤ ਰਚਿਆ ਜਾ ਰਿਹਾ 90% ਹੋਰ ਭਾਸ਼ਾਵਾਂ ਵਿਚ ਨਹੀਂ ਇਸ ਤਰਾਂ ਰਚ ਹੋ ਰਿਹਾ। ਬਾਲੀਵੁਡ ਹਾਲੀਵੁਡ ਅਤੇ ਕੈਨੇਡਾ ਵਰਗੇ ਦੇਸ਼ਾਂ ਵਿਚ ਪੰਜਾਬੀ ਸੱਭਿਆਚਾਰ ਦਾ ਬਹੁਤ ਗੂੜਾ ਰੰਗ ਹੈ। ਪੰਜਾਬ ਵਿਚ ਵੱਸਦੇ ਪੰਜਾਬੀ ਭਾਵੇਂ ਪੰਜਾਬੀ ਭਾਸ਼ਾ ਤੋਂ ਮੂੰਹ ਫੇਰ ਰਹੇ ਹਨ, ਆਪਣੇ ਬੱਚਿਆਂ ਨੂੰ ਅੰਗ੍ਰੇਜ਼ੀ ਸਕੂਲਾਂ ਵਿਚ ਪੜ੍ਹਾਉਣਾ ਲੋਚਦੇ ਹਨ। ਪਰ ਵਿਦੇਸ਼ਾਂ ਵਿਚ ਪੰਜਾਬੀ ਪ੍ਰਚਲਤ ਹੋ ਰਹੀ ਹੈ। ਪੰਜਾਬ ਵੱਸਦਾ ਗੁਰਾਂ ਦੇ ਨਾਂ 'ਤੇ, ਹਰ ਮੈਦਾਨ ਫ਼ਤਹਿ ਹੋਵੇਗੀ। ਚਿੰਤਾ ਦੀ ਜ਼ਰੂਰਤ ਨਹੀਂ ਹੈ।

**-ਸੁਰਿੰਦਰ ਸਿੰਘ ਸੁੱਨੜ**








# ਪ੍ਰਗਤੀਸ਼ੀਲ ਗੌਰਵ



ਆਪਣੀ ਆਜ਼ਾਦੀ ਦੀ 75ਵੀਂ ਵਰ੍ਹੇਗੰਢ ਮਨਾਉਣ ਦੇ ਸਾਲ ਵਿਚੀਂ ਗੁਜ਼ਰ ਰਿਹਾ ਇਹ ਦੇਸ਼ ਆਪਣੀਆਂ ਪ੍ਰਗਤੀਸ਼ੀਲ ਰਵਾਇਤਾਂ ਦੇ ਗੌਰਵ ਤੋਂ ਲਗਾਤਾਰ ਵਿਛੰਨਿਆ ਜਾ ਰਿਹਾ ਪ੍ਰਤੀਤ ਹੁੰਦਾ ਹੈ। ਯੋਜਨਾਬੱਧ ਸਾਜਿਸ਼ਾਂ ਨਾਲ ਫ਼ਿਰਕੂ ਆਧਾਰਾਂ ਉੱਤੇ ਵੰਡੇ ਜਾ ਰਹੇ ਇਸ ਦੇਸ਼ ਵਿੱਚ ਅੱਜ ਦਾ ਇਤਿਹਾਸ-ਬਿੰਦੂ ਬੇਹੱਦ ਵੰਗਾਰਾਂ ਭਰਿਆ ਹੈ। ਦੇਸ਼ ਦੇ ਫੈਡਰਲ ਢਾਂਚੇ ਨੂੰ ਕਮਜ਼ੋਰ ਕਰਕੇ, ਘੱਟਗਿਣਤੀਆਂ ਵਿਚ ਖ਼ੌਫ਼ ਪੈਦਾ ਕਰਨਾ ਅਤੇ ਹਿੰਦੂ ਰਾਸ਼ਟਰ ਦੀ ਸਥਾਪਤੀ ਨੂੰ "ਅਖੰਡ ਭਾਰਤ" ਦੇ ਨਾਮਕਰਨ ਨਾਲ ਪ੍ਰਚਾਰ ਕੇ, ਫ਼ਿਰਕੂ ਏਜੰਡਿਆਂ ਨੂੰ ਸਾਕਾਰ ਕਰਨਾ, ਜਦੋਂ ਸਰਕਾਰੀ ਸਰਪ੍ਰਸਤੀ ਨੂੰ ਪ੍ਰਨਾਇਆ ਜਾਣ ਲੱਗੇ ਤਾਂ ਖ਼ਤਰਿਆਂ ਦੇ ਘਿਨਾਉਣੇ ਚਿਹਰੇ ਸਾਫ਼ ਦਿਖਾਈ ਦੇਣ ਲੱਗ ਜਾਂਦੇ ਹਨ।

ਵੇਦਾਂ-ਪੌਰਾਣਾਂ, ਨਾਥਾਂ ਜੋਗੀਆਂ, ਸੂਫ਼ੀ ਫ਼ਕੀਰਾਂ ਅਤੇ ਗੁਰਮਤਿ-ਧਾਰਾ ਦੀ ਸਰਬ ਸਾਂਝੀ ਵਿਰਾਸਤ ਵਾਲਾ ਇਹ ਦੇਸ਼ ਆਜ਼ਾਦੀ ਦੇ ਸੰਘਰਸ਼ ਦੇ ਸਰਬ ਸਾਂਝੇ ਗੌਰਵ ਨਾਲ ਲਬਰੇਜ਼ ਹੈ। ਧਰਮ-ਅਧਾਰਤ ਦੇਸ਼-ਵੰਡ ਦਾ ਸੰਤਾਪ, ਇਸ ਦੇਸ਼ ਦੀ ਸਰਬਾਂਗਤਾ ਵਿਰੁੱਧ ਸਾਮਰਾਜੀ ਸਾਜ਼ਿਸ਼ ਦਾ ਸਿਖ਼ਰ ਸੀ। ਜਿਸ ਨੇ ਭਾਰਤ ਦੇ ਇਤਿਹਾਸ ਨੂੰ ਵੱਡੇ ਸਬਕ ਦਿੱਤੇ ਹਨ। ਨਾਮਧਾਰੀ ਲਹਿਰ ਤੋਂ ਆਜ਼ਾਦ ਹਿੰਦ ਫ਼ੌਜ ਤੱਕ ਫੈਲੀ ਹੋਈ ਸੰਘਰਸ਼- ਗਾਥਾ ਇਸ ਦੇਸ਼ ਦੇ ਪ੍ਰਗਤੀਸ਼ੀਲ ਗੌਰਵ ਦੀ ਸਾਕਾਰ ਮੂਰਤ ਹੈ। ਇਸੇ ਗੌਰਵ ਦੀ ਰੌਸ਼ਨੀ ਵਿੱਚ ਅੱਜ ਦੀਆਂ ਘਟਨਾਵਾਂ ਨੂੰ ਵੇਖਣ ਅਤੇ ਇਹਨਾਂ ਪ੍ਰਤੀ ਆਪਣੀ ਪਹੁੰਚ ਬਣਾਉਣ ਦੀ ਲੋੜ ਹੈ।

ਦੇਸ਼ ਨੂੰ ਦਰਪੇਸ਼ ਵੱਡੀਆਂ ਵੰਗਾਰਾਂ, ਵੱਡੇ ਪ੍ਰਗਤੀਸ਼ੀਲ ਕੈਨਵਸ ਦੀ ਮੰਗ ਕਰਦੀਆਂ ਹਨ। ਪਾਰਟੀਆਂ ਦੀਆਂ ਪੈਂਤੜੇਬਾਜ਼ੀਆਂ, ਵਿਅਕਤੀਗਤ ਪਸੰਦਾਂ- ਨਾ-ਪਸੰਦਾਂ, ਸੌੜੀਆਂ ਗ਼ਰਜ਼ਾਂ ਅਤੇ ਗੁੱਟਬੰਦੀਆਂ ਤੋਂ ਉੱਪਰ ਉੱਠ ਕੇ ਇਕ ਵਿਆਪਕ ਪ੍ਰਗਤੀਸ਼ੀਲ ਮੋਰਚੇ ਨੂੰ ਮੋਕਲੇ ਵਿਚਾਰਾਂ ਨਾਲ ਆਤਮਸਾਤ ਕਰਨ ਤੋਂ ਬਿਨਾਂ ਦੇਸ਼ ਨੂੰ ਦਰਪੇਸ਼ ਵੰਗਾਰਾਂ ਨਾਲ ਲੜਨਾ ਮੁਸ਼ਕਿਲ ਦਿਸ ਰਿਹਾ ਹੈ।

"ਲੋਕ ਮੰਚ ਪੰਜਾਬ" ਅਤੇ "ਆਪਣੀ ਆਵਾਜ਼" ਪ੍ਰਗਤੀਸ਼ੀਲਤਾ ਦੇ ਉਸ ਚਰਮ ਨੂੰ ਚਸ਼ਮਦੀਦ ਕਰਨ ਦੇ ਧਾਰਨੀ ਹਨ। ਜੋ ਫ਼ਿਰਕੂ ਵੰਗਾਰਾਂ ਨੂੰ ਸਾਹਮਣੇ ਤੋਂ ਟੱਕਰਣ ਦੇ ਸਮਰੱਥ ਹੋਵੇ।

ਆਓ ਆਪਣੀਆਂ ਰਵਾਇਤਾਂ ਨੂੰ ਆਪਣੇ ਸਾਹਾਂ ਵਿੱਚ ਸਮੋਈਏ ਅਤੇ ਆਪਣੇ ਵਿਚਾਰਾਂ ਨੂੰ ਆਪਣੇ ਵਤੀਰੇ ਨਾਲ ਇੱਕਮਿੱਕ ਕਰਕੇ ਵੰਗਾਰਾਂ ਨਾਲ ਜੂਝ ਜਾਈਏ !

**-ਡਾ. ਲਖਵਿੰਦਰ ਸਿੰਘ ਜੌਹਲ**

# ਨਿੱਕੀ ਕਹਾਣੀ ਲੰਮੀ ਕਹਾਣੀ ਤੇ ਮੈਂ

ਮੇਰੇ ਪਹਿਲੇ ਕਹਾਣੀ ਸੰਗ੍ਰਹਿ 'ਲੋਹੇ ਦੇ ਹੱਥ' ਦੀਆਂ ਕਹਾਣੀਆਂ ਆਕਾਰ ਵਿੱਚ ਛੋਟੀਆਂ ਸਨ। ਨਿੱਕੀ ਜਿਹੀ ਕਿਤਾਬ ਤੇ ਨਿੱਕੀਆਂ ਨਿੱਕੀਆਂ ਕਹਾਣੀਆਂ। ਇਹ ਪੱਛਮ ਤੋਂ ਆਏ 'ਆਧੁਨਿਕ ਨਿੱਕੀ ਹੁਨਰੀ ਕਹਾਣੀ' ਦੇ ਸਥਾਪਤ ਵਿਧਾਨ ਅਨੁਸਾਰ ਲਿਖੀਆਂ ਗਈਆਂ ਸਨ। ਇਹਨਾਂ ਵਿੱਚ ਸੰਜਮ ਨਾਲ ਗੱਲ ਕਰਦਿਆਂ ਕਹਾਣੀ ਦੀ ਤੇਜ਼ ਗਤੀ ਦਾ ਖ਼ਿਆਲ ਰੱਖਿਆ ਗਿਆ ਸੀ ਤੇ ਕਹਾਣੀ ਦੇ ਵਿਸਫੋਟਕ ਅੰਤ ਤੱਕ ਪਹੁੰਚਣ ਦੀ ਕਾਹਲ ਪ੍ਰਤੱਖ ਸੀ। ਦਾਅਵਾ ਨਹੀਂ ਕਰਦਾ ਕਿ ਮੈਨੂੰ ਸੁਚੇਤ ਤੌਰ 'ਤੇ 'ਨਿੱਕੀ ਕਹਾਣੀ' ਦੀ ਪਰਿਭਾਸ਼ਾ ਜਾਂ ਨਿਯਮਾਵਲੀ ਦਾ ਗਿਆਨ ਸੀ। ਹਿੰਦੀ-ਪੰਜਾਬੀ ਤੇ ਹੋਰਨਾਂ ਭਾਸ਼ਾਵਾਂ ਦੀਆਂ ਕਹਾਣੀਆਂ ਪੜ੍ਹਦਿਆਂ 'ਨਿੱਕੀ ਕਹਾਣੀ' ਦਾ ਚੌਖ਼ਟਾ ਸਹਿਜੇ ਹੀ ਮੇਰੇ ਅਵਚੇਤਨ ਵਿੱਚ 'ਫਿੱਟ' ਹੋ ਗਿਆ ਸੀ। ਮੈਂ ਜਦੋਂ ਵੀ ਕਹਾਣੀ ਲਿਖਦਾ, ਮੇਰੇ ਅੰਦਰ ਪਿਆ ਕਹਾਣੀ ਦਾ 'ਸੱਚਾ' ਉਸਨੂੰ ਆਪਣੀ 'ਸ਼ਕਲ' ਅਨੁਸਾਰ ਕੱਟ-ਛਾਂਗ ਕੇ ਢਾਲ ਲੈਂਦਾ।।

ਸਾਹਿਤ ਨੂੰ ਸਿਆਸਤ ਦਾ ਸਹਾਇਕ ਹਥਿਆਰ ਸਮਝ ਕੇ 'ਸਾਹਿਤ ਰਾਹੀਂ ਸਿਆਸਤ ਦਾ ਪਰਚਾਰ' ਕਰਨ ਵਾਲੇ ਮੇਰੇ ਮੁਢਲੇ ਵਿਚਾਰਾਂ ਵਿੱਚ ਪਰਿਵਰਤਨ ਆ ਗਿਆ ਸੀ। ਕਹਾਣੀ ਨੂੰ 'ਸਿਆਸਤ ਦਾ ਸਾਹਿਤਕ-ਸੰਦ' ਸਮਝਣ ਦੀ ਥਾਂ ਜੀਵਨ ਦੇ ਵਿਭਿੰਨ ਰੰਗਾਂ ਨੂੰ ਵੱਖ ਵੱਖ ਕੋਨਾਂ ਤੋਂ ਵੇਖਣ ਤੇ ਫੜ੍ਹਨ ਵਾਲੀ 'ਕਲਾਤਮਕ ਵਿਧਾ' ਵਜੋਂ ਪਰਵਾਨ ਕਰ ਲੈਣ ਨਾਲ ਮੇਰੇ ਕਹਾਣੀ ਕਹਿਣ/ਲਿਖਣ ਦੇ ਅੰਦਾਜ਼ ਵਿੱਚ ਸਹਿਵਨ ਹੀ ਤਬਦੀਲੀ ਵਾਪਰਨ ਲੱਗੀ। 'ਅੰਗ-ਸੰਗ' ਦੀਆਂ ਕਹਾਣੀਆਂ ਵਿੱਚ ਇਹ ਤਬਦੀਲੀ ਪਰਤੱਖ ਨਜ਼ਰ ਆਉਣ ਲੱਗੀ।

ਇਸ ਤਬਦੀਲੀ ਦਾ ਅਹਿਸਾਸ ਪਹਿਲੀ ਵਾਰ ਪੰਜਾਬ ਖੇਤੀ ਬਾੜੀ ਯੂਨੀਵਰਸਿਟੀ ਵਿੱਚ ਹੋਏ ਇੱਕ ਕਹਾਣੀ-ਦਰਬਾਰ ਸਮੇਂ ਹੋਇਆ, ਜਿਸ ਵਿੱਚ ਮੈਂ ਆਪਣੀ ਕਹਾਣੀ 'ਕਿੱਥੇ ਗਏ' ਪੜ੍ਹੀ ਸੀ। ਕਹਾਣੀਆਂ ਦੇ ਪਾਠ ਉਪਰੰਤ ਜਦੋਂ ਸਮੁੱਚੀਆਂ ਕਹਾਣੀਆਂ ਬਾਰੇ ਚਰਚਾ ਹੋ ਰਹੀ ਸੀ ਤਾਂ ਹਮਦਰਦਵੀਰ ਨੌਸ਼ਹਿਰਵੀ ਨੇ ਮੇਰੀ ਕਹਾਣੀ ਬਾਰੇ ਗੱਲ ਕਰਦਿਆਂ ਆਖਿਆ, "ਭਾਵੇਂ ਇਸ ਕਹਾਣੀ ਵਿੱਚ ਪੇਸ਼ ਕੀਤੇ ਜਾਣ ਵਾਲੇ ਵਿਸ਼ੇ ਦੇ ਨਿਭਾਅ ਤੇ ਪ੍ਰਭਾਵ ਬਾਰੇ ਤਾਂ ਕੋਈ ਇਤਰਾਜ਼ ਨਹੀਂ ਪਰ ਅਸੀਂ ਇਸਨੂੰ 'ਨਿੱਕੀ ਕਹਾਣੀ' ਕਿਸੇ ਵੀ ਸੂਰਤ ਵਿੱਚ ਨਹੀਂ ਆਖ ਸਕਦੇ ਕਿਉਂਕਿ ਇਸ ਕਹਾਣੀ ਨੂੰ ਪੜ੍ਹਦਿਆਂ ਲੇਖਕ ਨੂੰ ਪੂਰੇ ਪੰਜਤਾਲੀ ਮਿੰਟ ਲੱਗੇ ਹਨ।"

'ਕਹਾਣੀ ਇੱਕ ਹੀ ਬੈਠਕ ਵਿੱਚ ਪੜ੍ਹੀ ਜਾਣ ਵਾਲੀ ਰਚਨਾ ਹੈ', 'ਕਹਾਣੀ ਇੱਕ ਸਟੇਸ਼ਨ ਤੋਂ ਦੂਜੇ ਸਟੇਸ਼ਨ ਤੱਕ ਦਾ ਸਫ਼ਰ ਹੈ', 'ਕਹਾਣੀ



**ਵਰਿਆਮ ਸਿੰਘ ਸੰਧੂ**

ਸਰਪਟ ਘੋੜ-ਦੌੜ ਹੈ' ਆਦਿ ਉੱਕਤੀਆਂ ਤੋਂ ਇਲਾਵਾ 'ਨਿੱਕੀ ਕਹਾਣੀ ਦੇ ਨਿਸਚਿਤ ਸਮੇਂ ਵਿੱਚ ਪੜ੍ਹੇ ਜਾਣ' ਜਿਹੀਆਂ ਪਰਿਭਾਸ਼ਾਵਾਂ ਬਾਰੇ ਵੀ ਪੜ੍ਹਦਾ-ਸੁਣਦਾ ਤਾਂ ਆਇਆ ਸਾਂ ਪਰ ਕਦੀ ਗੰਭੀਰਤਾ ਨਾਲ ਇਹਨਾਂ ਨਿਯਮਾਂ ਅਨੁਸਾਰ ਕਹਾਣੀ ਲਿਖਣ ਦੀ ਕੋਸ਼ਿਸ਼ ਨਹੀਂ ਸੀ ਕੀਤੀ। ਜੇ ਵੱਡੀ ਗਿਣਤੀ ਵਿੱਚ ਨਿੱਕੀਆਂ ਕਹਾਣੀਆਂ ਪੜ੍ਹੀਆਂ ਹੋਣ ਕਰਕੇ 'ਨਿੱਕੀ ਕਹਾਣੀ' ਦਾ ਵਿਧੀ-ਵਿਧਾਨ ਮੇਰੀ ਚੇਤਨਾ ਦਾ ਅੰਗ ਬਣਿਆਂ ਹੋਇਆ ਸੀ ਤਾਂ ਟਾਲਸਟਾਇ, ਗੋਰਕੀ ਆਦਿ ਦੀਆਂ ਲੰਮੀਆਂ ਕਹਾਣੀਆਂ ਤੋਂ ਇਲਾਵਾ ਪੰਜਾਬੀ ਵਿੱਚ ਨਾਨਕ ਸਿੰਘ ਦੀ 'ਛੇਕੜਲੀ ਰਿਸ਼ਮ' ਅਤੇ ਸੰਤ ਸਿੰਘ ਸੇਖੋਂ ਦੀਆਂ, 'ਕੁਰਬਾਨੀ ਦਾ ਬੱਕਰਾ' ਤੇ 'ਜੱਗ ਤੇ ਜਿਊਣਾ ਕੂੜ ਉਨ੍ਹਾਂ ਦਾ' ਜਿਹੀਆਂ ਕੁੱਝ ਕੁ ਵੱਡ ਆਕਾਰੀ ਕਹਾਣੀਆਂ ਵੀ ਮੇਰੇ ਚੇਤੇ ਵਿੱਚ ਲਿਸ਼ਕਦੀਆਂ ਰਹੀਆਂ ਸਨ। ਉਹ ਕਹਾਣੀਆਂ ਸ਼ਾਇਦ ਅਚੇਤ ਹੀ ਮੈਨੂੰ ਕਹਾਣੀ ਦੀ ਨਿਸਚਿਤ ਕੀਤੀ 'ਲਛਮਣ-ਰੇਖਾ' ਨੂੰ ਉਲੰਘਣ ਦੀ ਪ੍ਰੇਰਨਾ ਦਿੰਦੀਆਂ ਰਹੀਆਂ ਹੋਣ! ਪਰ ਫੇਰ ਵੀ ਕਹਾਣੀਕਾਰ ਦੀ ਉਪ੍ਰੋਕਤ

ਟਿੱਪਣੀ ਸੁਣ ਕੇ ਸੋਚਿਆ, 'ਕੀ ਕਹਾਣੀ ਮੇਰੇ ਹੱਥੋਂ ਤਾਂ ਨਹੀਂ ਨਿਕਲਦੀ ਜਾ ਰਹੀ?' ਇਹ ਵੀ ਖ਼ਿਆਲ ਆਇਆ ਕਿ ਜੇ ਕਹਾਣੀ ਵਿੱਚ ਹੋਰ ਕੋਈ 'ਨੁਕਸ' ਨਹੀਂ ਤਾਂ ਕੀ 'ਪੰਜਤਾਲੀ ਮਿੰਟ ਵਿੱਚ ਪੜ੍ਹੇ ਜਾਣ' ਕਰ ਕੇ ਹੀ ਇਸਨੂੰ ਰੱਦ ਕੀਤਾ ਜਾ ਸਕਦਾ ਹੈ! ਪਰ ਨਹੀਂ, ਹੋਰ ਕਿਸੇ ਬੁਲਾਰੇ ਨੇ ਤਾਂ ਇਸਨੂੰ 'ਰੱਦ' ਨਹੀਂ ਸੀ ਕੀਤਾ ਸਗੋਂ ਇਹਨਾਂ ਕਹਾਣੀਆਂ ਬਾਰੇ ਪਰਚਾ ਪੜ੍ਹਨ ਵਾਲੇ ਆਲੋਚਕ ਟੀ ਆਰ ਵਿਨੋਦ ਨੇ ਤਾਂ ਇਸਨੂੰ ਪੜ੍ਹੀਆਂ ਗਈਆਂ ਸਾਰੀਆਂ ਕਹਾਣੀ ਨਾਲੋਂ ਬਿਹਤਰ ਕਹਾਣੀ ਆਖਿਆ ਤੇ ਇਕਲਵੰਜੇ ਵਿੱਚ ਮੈਨੂੰ ਸ਼ਾਬਾਸ਼ ਦਿੰਦੇ ਬੋਲਾਂ ਨਾਲ ਹੁਲਾਰਿਆ, "ਤੂੰ ਜਿਸ ਤਰ੍ਹਾਂ ਦੀਆਂ ਕਹਾਣੀਆਂ ਲਿਖ ਰਿਹਾ ਏਂ, ਸਾਨੂੰ ਤੇਰੇ ਤੋਂ ਭਵਿੱਖ ਵਿੱਚ ਬੜੀਆਂ ਵੱਡੀਆਂ ਆਸਾਂ ਨੇ।"

ਮੈਂ ਨੌਸ਼ਹਿਰਵੀ ਦੀ ਨੁਕਤਾਚੀਨੀ ਨੂੰ ਓਥੇ ਛੱਡ ਆਇਆ ਤੇ ਵਿਨੋਦ ਦੀ ਪਰਸੰਸਾ ਆਪਣੇ ਨਾਲ ਲੈ ਆਇਆ।

ਅਗਲੇ ਸਾਲ ਮੋਗੇ ਵਿਖੇ ਹੋਏ ਕਹਾਣੀ-ਦਰਬਾਰ ਵਿੱਚ ਮੈਂ ਆਪਣੀ ਕਹਾਣੀ 'ਸੁਨਹਿਰੀ ਕਿਣਕਾ' ਪੜ੍ਹੀ। ਇਹ ਕਹਾਣੀ ਆਕਾਰ ਵਿੱਚ 'ਕਿੱਥੇ ਗਏ!' ਨਾਲੋਂ ਵੀ ਲੰਮੀ ਸੀ। ਕਹਾਣੀਆਂ ਦੇ ਪਾਠ ਤੋਂ ਬਾਅਦ ਜਦੋਂ ਕਹਾਣੀਆਂ ਬਾਰੇ ਗੱਲ ਚੱਲ ਰਹੀ ਸੀ ਤਾਂ ਪ੍ਰਸਿੱਧ ਵਿਅੰਗ-ਲੇਖਕ ਕਨ੍ਹੱਈਆ ਲਾਲ ਕਪੂਰ ਨੇ ਮੇਰੀ ਕਹਾਣੀ ਬਾਰੇ ਆਪਣੇ ਮਜ਼ਾਹੀਆ ਅੰਦਾਜ਼ ਵਿੱਚ ਕੁੱਝ ਇਸ ਤਰ੍ਹਾਂ ਟਿੱਪਣੀ ਕੀਤੀ:




"ਇਕ ਵਾਰ ਕਿਸੇ ਅਜਨਬੀ ਨੂੰ ਰਾਹ ਵਿੱਚ ਰਾਤ ਪੈ ਗਈ ਤਾਂ ਉਸਨੇ ਰਾਤ ਠਹਿਰਣ ਲਈ ਕਿਸੇ ਦੇ ਘਰ ਦਾ ਦਰਵਾਜ਼ਾ ਜਾ ਖੜਕਾਇਆ। ਘਰ ਦੇ ਮਾਲਕ ਨੇ ਬੂਹਾ ਖੋਲ੍ਹਿਆ ਤੇ ਆਉਣ ਵਾਲੇ ਮਹਿਮਾਨ ਦੀ ਇੱਛਾ ਦਾ ਸਤਿਕਾਰ ਕਰ ਕੇ, ਉਸਨੂੰ ਰਾਤ ਠਹਿਰਾਉਣ ਲਈ ਰਜ਼ਾਮੰਦੀ ਜ਼ਾਹਿਰ ਕਰਦਿਆਂ, ਰੋਟੀ-ਪਾਣੀ ਖਵਾਉਣ ਪਿੱਛੋਂ, ਆਪਣੀ ਸਮੱਸਿਆ ਸਾਂਝੀ ਕੀਤੀ, "ਸਾਡੇ ਕੋਲ ਮੰਜਿਆਂ ਦੀ ਘਾਟ ਹੈ। ਜੇ ਤੁਸੀਂ ਮੰਜੇ 'ਤੇ ਹੀ ਸੌਣਾ ਹੋਵੇ ਤਾਂ ਤੁਹਾਨੂੰ ਸਾਡੀ ਬੱਚੀ 'ਨਿੱਕੀ' ਨਾਲ ਇੱਕੋ ਬੈੱਡ 'ਤੇ ਐਡਜੱਸਟ ਕਰਨਾ ਪਵੇਗਾ। ਪਰ ਜੇ ਇਕੱਲੇ ਸੌਣ ਦੀ ਇੱਛਾ ਰੱਖਦੇ ਹੋ ਤਾਂ ਅਸੀਂ ਤੁਹਾਨੂੰ ਫ਼ਰਸ਼ 'ਤੇ ਬਿਸਤਰਾ ਲਾ ਦਿੰਦੇ ਹਾਂ। ਚੋਣ ਤੁਹਾਡੀ ਆਪਣੀ ਹੈ।" ਮਹਿਮਾਨ ਨੇ ਸੋਚਿਆ ਕਿ ਐਵੇਂ ਰਾਤ 'ਨਿੱਕੀ ਨਿਆਣੀ' ਲੱਤਾਂ ਮਾਰ ਕੇ ਨੀਂਦ ਡਿਸਟਰਬ ਕਰੇਗੀ, ਫ਼ਰਸ਼ 'ਤੇ ਬਿਸਤਰਾ ਲਵਾ ਕੇ ਸੌਣਾ ਹੀ ਠੀਕ ਰਹੇਗਾ। ਉਹਦੀ ਇੱਛਾ ਅਨੁਸਾਰ ਉਸਦਾ ਬਿਸਤਰਾ ਫ਼ਰਸ਼ 'ਤੇ ਲਵਾ ਦਿੱਤਾ ਗਿਆ। ਰਾਤ ਕੱਟ ਕੇ ਜਦੋਂ ਮਹਿਮਾਨ ਸਵੇਰੇ ਆਪਣੀ ਮੰਜ਼ਿਲ 'ਤੇ ਜਾਣ ਲਈ ਤਿਆਰ ਹੋਇਆ ਤਾਂ ਘਰ ਦੇ ਮਾਲਕ ਨੇ ਆਵਾਜ਼ ਦਿੱਤੀ, "ਬੇਟਾ ਨਿੱਕੀ! ਅੰਕਲ ਲਈ ਛੇਤੀ ਛੇਤੀ ਚਾਹ ਦਾ ਪਿਆਲਾ ਬਣਾ ਕੇ ਲਿਆਓ।" ਜਦੋਂ 'ਨਿੱਕੀ' ਚਾਹ ਲੈ ਕੇ ਆਈ ਤਾਂ ਮਹਿਮਾਨ ਵੇਖ ਕੇ ਹੈਰਾਨ ਰਹਿ ਗਿਆ। 'ਨਿੱਕੀ' ਤਾਂ ਸੁਡੌਲ ਜਿਸਮ ਵਾਲੀ, ਲੰਮੀ-ਝੰਮੀ ਭਰ-ਜੋਬਨ ਮੁਟਿਆਰ ਸੀ। ਮਹਿਮਾਨ ਨੇ ਆਪਣੇ ਆਪ ਨੂੰ ਕਿਹਾ, "ਜੇ ਇਹ 'ਨਿੱਕੀ' ਹੈ ਤਾਂ ਫਿਰ 'ਵੱਡੀ' ਕੌਣ ਹੋਵੇਗੀ!" ਦੂਜੇ ਪਲ ਉਹਦਾ ਮਨ ਪਛਤਾਵੇ ਨਾਲ ਭਰ ਗਿਆ, ਉਸਨੇ ਰਾਤੀਂ 'ਨਿੱਕੀ' ਨਾਲ ਇੱਕੋ ਬਿਸਤਰੇ 'ਤੇ ਸੌਣ ਤੋਂ ਇਨਕਾਰ ਕਿਉਂ ਕੀਤਾ ਸੀ!"

ਇਹ ਵਾਰਤਾ ਸੁਣਾ ਕੇ ਕਪੂਰ ਨੇ ਕਿਹਾ, "ਵਰਿਆਮ ਸਿੰਘ ਸੰਧੂ ਹੁਰਾਂ ਦੀ ਕਹਾਣੀ ਸੁਣ ਕੇ ਪਹਿਲਾਂ ਤਾਂ ਮੈਨੂੰ ਲੱਗਾ ਕਿ ਜੇ ਇਹ ਕਹਾਣੀ 'ਨਿੱਕੀ' ਹੈ ਤਾਂ 'ਵੱਡੀ' ਕਿਹੜੀ ਹੋਵੇਗੀ! ਪਰ ਜੇ ਮੈਂ ਇਸ 'ਨਿੱਕੀ' ਕਹਾਣੀ ਨੂੰ ਸੁਣਿਆਂ ਨਾ ਹੁੰਦਾ ਤਾਂ ਮੈਨੂੰ ਉਸ ਮਹਿਮਾਨ ਵਾਂਗ ਹੀ ਪਛਤਾਵਾ ਹੋਣਾ ਸੀ ਜਿਹੜਾ ਰਾਤੀਂ 'ਨਿੱਕੀ' ਨਾਲ ਸੌਣ ਦਾ ਮੌਕਾ ਗਵਾ ਬੈਠਾ ਸੀ! ਅਸਲ ਵਿੱਚ ਇਹ ਕਹਾਣੀ 'ਨਿੱਕੀ' ਨਾ ਹੋ ਕੇ 'ਲੰਮੀ-ਨਿੱਕੀ ਕਹਾਣੀ' ਹੈ। ਅੰਗਰੇਜ਼ੀ ਵਿੱਚ ਇਸਨੂੰ 'ਲੌਂਗ-ਸ਼ੌਰਟ-ਸਟੋਰੀ' ਕਹਿੰਦੇ ਹਨ। ਦੂਜੀਆਂ ਜ਼ਬਾਨਾਂ ਵਿੱਚ ਬੜੀ ਅੱਛੀ 'ਲੌਂਗ-ਸ਼ੌਰਟ-ਸਟੋਰੀ' ਲਿਖੀ ਜਾ ਰਹੀ ਹੈ। ਪੰਜਾਬੀ ਵਿੱਚ ਅਜਿਹੀ ਅੱਛੀ ਕਹਾਣੀ ਲਿਖ ਕੇ ਸੰਧੂ ਹੁਰਾਂ 'ਲੰਮੀ-ਨਿੱਕੀ-ਕਹਾਣੀ' ਦੀ ਸ਼ੁਰੂਆਤ ਕਰ ਦਿੱਤੀ ਹੈ।"

ਕਹਾਣੀ ਦੇ 'ਨਿੱਕੇ' 'ਵੱਡੇ' ਆਕਾਰ ਦਾ ਹੁਣ ਕੋਈ ਮਸਲਾ ਨਹੀਂ ਸੀ ਰਹਿ ਗਿਆ। ਕਹਾਣੀਕਾਰ ਵਜੋਂ ਮੇਰਾ ਪਹਿਲਾ ਫ਼ਰਜ਼ ਕਹਾਣੀ ਵਿਚਲੀ ਵਸਤੂ ਨੂੰ ਤਰਕ-ਸੰਗਤ ਤੇ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕਰਨਾ ਸੀ। ਜੇ ਇਸ ਵਸਤੂ ਦੀ ਛਾਲ ਹੀ ਲੰਮੀ ਸੀ ਤਾਂ ਮੈਂ ਇਸਨੂੰ 'ਨਿੱਕੀ ਕਹਾਣੀ' ਦੀ ਨਿਯਮਾਵਲੀ ਦੇ 'ਗੋਡੇ ਹੋਏ ਨਿੱਕੇ ਜਿਹੇ ਅਖਾੜੇ ਵਿੱਚ ਡਿੱਗ ਪੈਣ ਜਾਂ ਸਿਮਟ ਜਾਣ ਲਈ' ਕਿਵੇਂ ਮਜਬੂਰ ਕਰ ਸਕਦਾ ਸਾਂ! ਰਚਨਾ-ਵਸਤੂ ਆਪਣੀ ਲੋੜ ਅਨੁਸਾਰ ਆਪੇ ਹੀ ਆਪਣੇ ਅਖ਼ਾੜੇ ਨੂੰ ਗੋਡਕੇ ਲੰਮਾਂ-ਚੌੜਾ ਕਰਨ ਲੱਗੀ। ਕਹਾਣੀਆਂ ਦੇ ਆਕਾਰ ਦੀ ਲੰਬਾਈ ਦਾ ਸੰਬੰਧ ਨਵਾਂ ਤੇ ਵੱਖਰਾ ਦਿਸਣ ਦੇ ਕਿਸੇ ਚਾਅ ਨਾਲ ਸੰਬੰਧ ਨਹੀਂ ਸੀ ਰੱਖਦਾ, ਨਾ ਹੀ ਇਹ ਕਿਸੇ ਸੁਚੇਤ ਕੋਸ਼ਿਸ਼ ਦਾ ਸਿੱਟਾ ਸੀ, ਇਸਦਾ ਸੰਬੰਧ ਵਸਤੂ ਦੀਆਂ ਲੁਕੀਆਂ ਸੰਭਾਵਨਾਵਾਂ ਨੂੰ ਪੂਰਨ ਤੌਰ 'ਤੇ ਪ੍ਰਗਟਾਉਣ ਦੇ 'ਸੁਭਾਵਿਕ-ਯਤਨ' ਨਾਲ ਜੁੜਦਾ ਸੀ।

ਇਸ 'ਯਤਨ' ਦੀ ਲੋੜ ਇਸ ਕਰਕੇ ਪਈ ਕਿਉਂਕਿ ਇਹਨਾਂ ਕਹਾਣੀਆਂ ਵਿੱਚ ਪੇਸ਼ ਕੀਤੇ ਜਾਣ ਵਾਲੇ ਅਨੁਭਵ ਦਾ ਕੁੱਝ ਹਿੱਸਾ ਤਾਂ ਮੇਰੀ 'ਹੱਡ-ਬੀਤੀ' ਨਾਲ ਸੰਬੰਧਤ ਸੀ ਤੇ ਜਿਹੜਾ ਹਿੱਸਾ 'ਜੱਗ-ਬੀਤੀ' ਨਾਲ ਸੰਬੰਧਤ ਸੀ, ਉਹ ਜੱਗ ਵੀ ਮੇਰੇ ਐਨ ਆਲੇ-ਦੁਆਲੇ ਵੱਸਿਆ ਹੋਇਆ ਤੇ ਮੇਰੇ ਤਨ-ਮਨ ਨਾਲ ਖਹਿ ਕੇ ਲੰਘਣ ਵਾਲਾ ਸੀ। ਮੈਨੂੰ ਉਸ ਅਨੁਭਵ ਦੀ ਭਰਪੂਰ ਤੇ ਸਮੱਗਰ ਜਾਣਕਾਰੀ ਸੀ। ਇਸ ਅਨੁਭਵ-ਖੇਤਰ ਦੇ ਆਪਸ ਵਿੱਚ ਜੁੜਵੇਂ ਅਨੇਕਾਂ ਪਰਤਾਂ ਤੇ ਪਾਸਾਰ ਸਨ। ਮੇਰੀ ਵਿਸਤਰਿਤ ਜਾਣਕਾਰੀ ਕਿਸੇ ਵੀ ਅਨੁਭਵ-ਖੰਡ ਨੂੰ ਉਸ ਨਾਲ ਜੁੜਵੇਂ ਵਿਸ਼ਾਲ ਅਨੁਭਵ-ਖ਼ੇਤਰ ਦੀ ਸਮੂਹਿਕਤਾ ਨਾਲ ਜੋੜ ਕੇ ਹੀ ਸਮੁੱਚੀ ਹਕੀਕਤ ਨੂੰ ਪਛਾਨਣ ਲਈ ਪ੍ਰੇਰਿਤ ਕਰਨ ਲੱਗੀ। ਅਜਿਹੀ ਸੂਰਤ ਵਿੱਚ

ਜਦੋਂ ਕਹਾਣੀ ਲਿਖਣ ਬੈਠਦਾ ਤਾਂ ਪੇਸ਼ ਕੀਤੇ ਜਾਣ ਵਾਲੇ ਅਨੁਭਵ ਦੇ ਪ੍ਰੇਰਕਾਂ ਦੇ ਪਿਛਲੇ ਸਿਰਿਆਂ ਦੀ ਤਲਾਸ਼ ਕਰਦਾ ਕਰਦਾ ਮੈਂ ਸਹਿਵਨ ਹੀ ਸਤਹ 'ਤੇ ਦਿਸਦੇ ਬਿਰਤਾਂਤ ਦੀ ਡੂੰਘਾਈ ਵਿੱਚ ਅੱਗੇ ਤੋਂ ਅੱਗੇ ਉਤਰਨ ਲੱਗਾ; ਬਿਲਕੁਲ ਉਂਜ ਹੀ ਜਿਵੇਂ ਕੋਈ ਤਲਿਸਮੀ ਗੁਫ਼ਾ ਦੇ ਅੰਦਰ ਦਾਖ਼ਲ ਹੋ ਕੇ ਉਸ ਵਿਚਲੀ ਲਿਸ਼ਕ ਦਾ ਖਿੱਚਿਆ, ਉਸਦੇ ਰਹੱਸ ਨੂੰ ਜਾਨਣ ਲਈ ਅੱਗੇ ਤੋਂ ਅੱਗੇ ਤੁਰਿਆ ਜਾਵੇ! ਮੈਂ ਕਦੀ ਅੱਗੇ ਵੇਖਦਾ, ਕਦੀ ਪਿੱਛੇ; ਕਦੀ ਉਪਰ ਤੇ ਕਦੀ ਹੇਠਾਂ। ਨਿੱਕੀ ਕਹਾਣੀ ਦਾ ਸਰਲ-ਰੇਖਾਵੀ ਬਿਰਤਾਂਤ ਮੈਨੂੰ ਕਲਾਵੇ ਵਿੱਚ ਬੰਨ੍ਹ ਕੇ ਨਹੀਂ ਸੀ ਰੱਖ ਸਕਦਾ। ਕਹਾਣੀ ਵਿੱਚ ਪੇਸ਼ ਕੀਤਾ ਜਾਣ ਵਾਲਾ ਜ਼ਿੰਦਗੀ ਦਾ ਕੋਈ ਮਸਲਾ ਵੀ ਸਰਲ-ਰੇਖਾ ਵਾਂਗ ਸਿੱਧਾ ਨਹੀਂ ਸੀ। ਨਾ ਹੀ ਕੋਈ ਪਾਤਰ ਏਨਾ ਸਿੱਧਾ-ਸਾਦਾ ਸੀ ਤੇ ਨਾ ਹੀ ਕੋਈ ਘਟਨਾ ਜਾਂ ਸਥਿਤੀ ਏਨੀ ਇਕਹਿਰੀ ਤੇ ਸਿੱਧ-ਪੱਧਰੀ ਸੀ। ਜ਼ਿੰਦਗੀ, ਪਾਤਰ, ਘਟਨਾਵਾਂ ਜਾਂ ਸਥਿਤੀਆਂ ਤਾਂ ਗੁੰਝਲਦਾਰ ਗੋਰਖ਼-ਧੰਦਾ ਸਨ। ਇਹਨਾਂ ਜਟਿਲ ਗੁੰਝਲਾਂ ਨੂੰ ਖੋਲ੍ਹਣ ਲਈ ਇਹਨਾਂ ਨਾਲ ਉਲਝਣਾ-ਪਲਚਣਾ ਪੈਣਾ ਸੀ ਤੇ ਸਾਦਾ ਬਿਰਤਾਂਤ ਦੀ ਥਾਂ ਜਟਿਲ ਬਿਰਤਾਂਤ ਸਿਰਜਣਾ ਪੈਣਾ ਸੀ।

**ਮੈਂ ਕਦੀ ਅੱਗੇ ਵੇਖਦਾ, ਕਦੀ ਪਿੱਛੇ; ਕਦੀ ਉਪਰ ਤੇ ਕਦੀ ਹੇਠਾਂ। ਨਿੱਕੀ ਕਹਾਣੀ ਦਾ ਸਰਲ-ਰੇਖਾਵੀ ਬਿਰਤਾਂਤ ਮੈਨੂੰ ਕਲਾਵੇ ਵਿੱਚ ਬੰਨ੍ਹ ਕੇ ਨਹੀਂ ਸੀ ਰੱਖ ਸਕਦਾ। ਕਹਾਣੀ ਵਿੱਚ ਪੇਸ਼ ਕੀਤਾ ਜਾਣ ਵਾਲਾ ਜ਼ਿੰਦਗੀ ਦਾ ਕੋਈ ਮਸਲਾ ਵੀ ਸਰਲ-ਰੇਖਾ ਵਾਂਗ ਸਿੱਧਾ ਨਹੀਂ ਸੀ। ਨਾ ਹੀ ਕੋਈ ਪਾਤਰ ਏਨਾ ਸਿੱਧਾ-ਸਾਦਾ ਸੀ ਤੇ ਨਾ ਹੀ ਕੋਈ ਘਟਨਾ ਜਾਂ ਸਥਿਤੀ ਏਨੀ ਇਕਹਿਰੀ ਤੇ ਸਿੱਧ-ਪੱਧਰੀ ਸੀ।**

ਇਸਤਰ੍ਹਾਂ ਮੇਰੀ ਕਹਾਣੀ ਦਾ ਆਕਾਰ ਸਹਿਵਨ ਹੀ ਲੰਮਾ ਹੁੰਦਾ ਗਿਆ। ਪਰ ਕਹਾਣੀ ਲਿਖਦੇ ਸਮੇਂ ਇਹ ਅਹਿਸਾਸ ਜ਼ਰੂਰ ਮੇਰੇ ਨਾਲ ਨਾਲ ਤੁਰਦਾ ਸੀ ਕਿ ਮੈਂ 'ਕਹਾਣੀ ਹੀ ਲਿਖ ਰਿਹਾ ਹਾਂ!' ਇਸੇ ਲਈ ਜਦੋਂ ਮੈਂ ਕਹਾਣੀ ਦੇ ਕੇਂਦਰੀ ਸੂਤਰ ਨਾਲ ਜੁੜੇ ਕਿਸੇ ਪ੍ਰੇਰਕ ਵਰਤਾਰੇ ਦੇ ਪਿਛੋਕੜ ਵਿੱਚ ਝਾਤ ਮਾਰਨ ਲਈ ਆਪਣੇ ਪਾਠਕ ਨੂੰ ਉਂਗਲ ਫੜਾ ਕੇ ਨਾਲ ਲੈ ਜਾਂਦਾ ਤਾਂ ਉਸਦਾ ਛੇਤੀ ਤੋਂ ਛੇਤੀ ਗੇੜਾ ਕਢਵਾ ਕੇ ਵਾਪਸ ਕੇਂਦਰੀ ਸੂਤਰ ਦੀ ਸੜਕ 'ਤੇ ਲਿਆ ਚੜ੍ਹਾਉਂਦਾ। ਮੈਂ ਨਹੀਂ ਸਾਂ ਚਾਹੁੰਦਾ ਕਿ ਉਹ ਮੁਖ-ਬਿਰਤਾਂਤ ਦੀ ਕੇਂਦਰੀ ਤੰਦ ਨਾਲੋਂ ਟੁੱਟ ਕੇ ਇਸ ਨਵੀਂ ਤੇ ਛੋਟੀ ਘੁੰਮਣ-ਘੇਰੀ ਵਿੱਚ ਫਸਿਆ ਰਹਿ ਜਾਵੇ। ਬਿਰਤਾਂਤ ਵਿੱਚ ਕਿਸੇ ਕਿਸਮ ਦੀ ਝੋਲ ਜਾਂ ਢਿੱਲ ਮੈਨੂੰ ਪਰਵਾਨ ਨਹੀਂ ਸੀ। ਇਸਦੇ ਤਣਾਓ ਤੇ ਵਹਾਓ ਦੇ ਵੇਗ ਰਾਹੀਂ ਮੈਂ ਬਿਰਤਾਂਤ ਦੀ ਕੱਸ ਬਣਾਈ ਰੱਖਣ ਦੇ ਯਤਨ ਵਿੱਚ ਰਹਿੰਦਾ। ਇਸੇ ਲਈ ਮੇਰੀਆਂ ਵੱਡ-ਆਕਾਰੀ ਕਹਾਣੀਆਂ ਵਿੱਚ ਸਿਰਜਿਤ ਉਪ-ਬਿਰਤਾਂਤ ਨਿੱਕੀ ਕਹਾਣੀ ਵਾਲੀ ਤੇਜ਼ ਗਤੀ ਨਾਲ ਆਪਣੀ ਗੋਲਾਈ ਪੂਰੀ ਕਰਕੇ ਮੁੱਖ-ਬਿਰਤਾਂਤ ਨਾਲ ਆ ਜੁੜਦੇ ਹਨ। ਕਹਾਣੀ ਵਿਚਲੇ ਉਪ-ਬਿਰਤਾਂਤ ਦਾ ਨਿੱਕੀ ਕਹਾਣੀ ਵਾਂਗ ਹੀ ਆਦਿ, ਮੱਧ, ਸਿਖ਼ਰ 'ਤੇ ਅੰਤ ਹੁੰਦਾ ਸੀ। ਇਹ ਬੜੇ ਸਹਿਜ ਨਾਲ ਮੂਲ ਬਿਰਤਾਂਤ ਵਿਚੋਂ ਨਿਕਲਦਾ ਸੀ, ਜਿਵੇਂ ਕਿਸੇ ਨਹਿਰ ਵਿਚੋਂ ਸੂਆ ਨਿਕਲਦਾ ਹੋਵੇ। ਪਰ ਇਹ 'ਸੂਆ' ਆਪਣੇ ਆਲੇ ਦੁਆਲੇ ਫੈਲੀ ਜੀਵਨ-ਧਰਤੀ ਵਿੱਚ ਆਪਣਾ ਪਾਣੀ ਗਵਾਉਣ ਤੇ ਜਜ਼ਬ ਕਰ ਦੇਣ ਦੀ ਥਾਂ ਸਗੋਂ ਓਥੋਂ ਹੋਰ ਪਾਣੀ ਚੂਸ ਕੇ ਆਪਣੇ ਨਾਲ ਲੈ ਮੁੜਦਾ; ਅੱਗੋਂ ਕਿਸੇ ਹੋਰ ਥਾਂ 'ਤੇ ਪਹੁੰਚ ਕੇ ਪਹਿਲਾਂ ਤੋਂ ਵਧੇਰੇ ਉਛਾਲ ਅਤੇ ਗਤੀ ਨਾਲ ਮੂਲ ਬਿਰਤਾਂਤ ਨਾਲ ਆ ਜੁੜਦਾ ਅਤੇ ਮੂਲ ਬਿਰਤਾਂਤ ਦੇ ਵਹਾਓ ਨੂੰ ਭਰਿਆ-ਪੂਰਾ ਤੇ ਹੋਰ ਤੇਜ਼ ਕਰ ਦਿੰਦਾ।

ਇਹਨਾਂ ਉਪ-ਬਿਰਤਾਂਤਾਂ ਵਿਚੋਂ ਪ੍ਰਾਪਤ ਅਨੁਭਵ ਕੇਂਦਰੀ-ਭਾਵ ਦੀ ਹਕੀਕਤ ਦੇ ਰੰਗ ਨੂੰ ਹੋਰ ਗੂੜ੍ਹਾ ਕਰਦੇ ਜਾਂਦੇ। ਛੋਟੇ ਛੋਟੇ ਉਪ-ਬਿਰਤਾਂਤਾਂ ਦੇ ਸਿਖ਼ਰਾਂ ਵਿਚੋਂ ਵਿਸਫ਼ੋਟਤ ਹੁੰਦੀ ਅਰਥਾਂ ਦੀ ਲਿਸ਼ਕ ਕੇਂਦਰੀ ਬਿਰਤਾਂਤ ਦੀ ਸਿਖ਼ਰਲੀ ਲਿਸ਼ਕ ਨਾਲ ਜੁੜ ਕੇ 'ਪ੍ਰਭਾਵਾਂ ਦੀ ਸਮੂਹਿਕਤਾ' ਵਾਲੀ 'ਸਮੱਗਰ ਰੌਸ਼ਨੀ' ਵਿੱਚ ਖਿੜ ਉੱਠਦੀ। ਇਸ ਨਾਲ ਕਹਾਣੀ ਵਿੱਚ ਬਹੁ-ਰੰਗੇ ਅਰਥਾਂ ਦਾ ਉਦਘਾਟਨ ਹੁੰਦਾ। ਜ਼ਿੰਦਗੀ ਦੇ ਅਰਥਾਂ ਦੇ ਇਹ ਵਿਭਿੰਨ ਰੰਗ ਆਪਸ ਵਿੱਚ ਘੁਲਦੇ-ਮਿਲਦੇ ਵੀ ਦਿਸਦੇ ਤੇ ਕਈ ਵਾਰ ਵਿਰੋਧਾਭਾਸਕ ਤੇ ਵਿਡੰਬਨਾਤਮਕ ਰੂਪ ਵਿੱਚ ਆਪਸ ਵਿੱਚ ਟਕਰਾਉਂਦੇ ਵੀ ਨਜ਼ਰ ਆਉਂਦੇ। ਲੇਖਕ ਦੀ ਉਂਗਲ ਫੜ੍ਹ ਕੇ ਤੁਰਨ ਗਿੱਝੇ ਆਮ ਪਾਠਕ ਨੂੰ ਕਦੀ ਕਦੀ ਉਹਨਾਂ ਦੀ ਸਿੱਧ-ਪੁੱਠ ਸਮਝ ਨਾ ਆਉਂਦੀ। ਉਹ ਲੇਖਕ ਨੂੰ ਕਦੀ ਬਹੁਤਾ ਬੋਲਣ ਵਾਲੇ ਪਾਤਰ ਦੇ ਬੋਲਾਂ ਵਿਚੋਂ ਲੱਭਦੇ, ਕਦੇ ਕਹਾਣੀ ਦੇ ਮੰਚ 'ਤੇ ਰਹਿਣ ਵਾਲੇ ਪਾਤਰਾਂ ਦੇ ਵਿਚਰਨ ਸਮੇਂ ਦੇ 'ਘੱਟ-ਵੱਧ' ਹੋਣ ਤੋਂ ਲੇਖਕ ਦੀ ਦ੍ਰਿਸ਼ਟੀ ਦਾ ਅਨੁਮਾਨ ਲਾਉਣ ਲੱਗਦੇ। ਪਰ ਮੈਂ ਤਾਂ ਕਹਾਣੀ ਵਿੱਚ ਵਕਤਾ ਵਜੋਂ ਬੋਲਣਾ ਬੰਦ ਕਰ ਦਿੱਤਾ ਸੀ ਤੇ ਸਥਿਤੀ ਨੂੰ ਖ਼ੁਦ ਬੋਲਣ ਦਾ ਮੌਕਾ ਦੇ ਰਿਹਾ ਸਾਂ। ਸਾਧਾਰਨ ਪਾਠਕ ਉਪਰੀ ਸਤਹ ਤੋਂ ਕਹਾਣੀ ਦੇ ਅਰਥ ਤਲਾਸ਼ਦਾ ਰਹਿੰਦਾ ਜਦ ਕਿ ਠੀਕ ਅਰਥਾਂ ਦੀ ਤਲਾਸ਼ ਲਈ ਉਸਨੂੰ ਕਹਾਣੀ ਦੇ ਡੂੰਘ ਵਿੱਚ ਚੁੱਭੀ ਮਾਰਨੀ ਪੈਣੀ ਸੀ। ਇਸੇ ਕਰਕੇ ਕਈ ਵਾਰ ਮੇਰੀਆਂ ਕਹਾਣੀਆਂ ਦੇ ਅਰਥਾਂ ਬਾਰੇ ਸਾਧਾਰਨ ਤੇ ਪਰਬੁੱਧ ਪਾਠਕਾਂ ਵਿੱਚ ਸੰਵਾਦ ਚੱਲਦਾ ਰਿਹਾ।

'ਅੰਗ-ਸੰਗ' ਕਹਾਣੀ-ਸੰਗ੍ਰਹਿ ਵਿਚਲੀਆਂ 'ਕਿੱਥੇ ਗਏ!' ਤੇ 'ਸੁਨਹਿਰੀ ਕਿਣਕਾ' ਵਰਗੀਆਂ ਕਹਾਣੀਆਂ ਨਾਲ 'ਨਿੱਕੀ ਕਹਾਣੀ' ਦੇ ਪਰੰਪਰਾਗਤ ਮਾਡਲ ਨੂੰ ਤੋੜਨ ਦਾ ਜਿਹੜਾ ਕਾਰਜ ਮੇਰੇ ਕੋਲੋਂ ਸਹਿਵਨ ਹੀ ਹੋ ਗਿਆ ਸੀ ਅਤੇ 'ਭੱਜੀਆਂ ਬਾਹੀਂ' ਤੇ 'ਚੌਥੀ ਕੂਟ' ਦੀਆਂ ਕਹਾਣੀਆਂ ਨਾਲ ਇਹ ਆਪਣੇ ਸਿਖ਼ਰ 'ਤੇ ਪਹੁੰਚ ਗਿਆ। ਇਹ ਕਿਹਾ ਜਾਣ ਲੱਗਾ ਕਿ ਮੈਂ ਕੇਵਲ ਹੁਨਰੀ ਨਿੱਕੀ ਕਹਾਣੀ ਦੇ ਪਰੰਪਰਾਗਤ ਮਾਡਲ ਨੂੰ ਤੋੜਿਆ ਹੀ ਨਹੀਂ ਸਗੋਂ ਉਸਦੀ ਥਾਂ 'ਪੰਜਾਬੀ ਕਹਾਣੀ ਦਾ ਇੱਕ ਨਵਾਂ ਮਾਡਲ' ਵੀ ਸਥਾਪਤ ਕਰ ਦਿੱਤਾ ਹੈ। ਜਟਿਲ-ਬਿਰਤਾਂਤ ਵਾਲੀ ਲੰਮੀ ਕਹਾਣੀ ਦੇ ਮਾਡਲ-ਸਿਰਜਕ ਵਜੋਂ ਆਲੋਚਕਾਂ-ਪਾਠਕਾਂ ਨੇ ਮੇਰਾ ਚਰਚਾ ਛੇੜ ਕੇ 'ਲੰਮੀ ਕਹਾਣੀ' ਨੂੰ ਮੇਰੇ ਨਾਂ ਨਾਲ ਹੀ ਮਨਸੂਬ ਕਰ ਦਿੱਤਾ।

ਇਸ ਮਾਡਲ ਦੇ ਸਥਾਪਤ ਹੋਣ ਨਾਲ ਨਿੱਕੀ ਕਹਾਣੀ ਦੇ ਨੇਮ-ਪਾਲਣ ਵਾਲਾ ਅਕਾਦਮਿਕ ਬੰਧੇਜ ਟੁੱਟ ਗਿਆ ਤੇ ਹੋਰ ਵੀ ਕਈ

ਕਹਾਣੀਕਾਰ 'ਨੇਮਾਂ' ਦੇ ਸਥਾਪਤ ਬੰਧਨ ਵਿਚੋਂ ਬਾਹਰ ਨਿਕਲ ਕੇ ਕਹਾਣੀਆਂ ਲਿਖਣ ਲੱਗੇ। ਹੌਲੀ ਹੌਲੀ ਇਹ ਭਰਮ ਜਿਹਾ ਵੀ ਬਣਨ ਲੱਗਾ ਕਿ ਸਥਾਪਤ ਹੋਣ ਲਈ ਸ਼ਾਇਦ ਲੰਮੀ ਕਹਾਣੀ ਲਿਖਣਾ ਜ਼ਰੂਰੀ ਹੈ। ਜਦ ਕਿ ਇਹ ਗੱਲ ਠੀਕ ਨਹੀਂ ਸੀ। ਸਥਾਪਤ ਹੋਣ ਲਈ 'ਲੰਮੀ ਕਹਾਣੀ' ਜਾਂ 'ਨਿੱਕੀ ਕਹਾਣੀ' ਨਹੀਂ ਸਗੋਂ 'ਚੰਗੀ ਕਹਾਣੀ' ਲਿਖਣ ਦੀ ਲੋੜ ਸੀ। ਮੈਂ ਕਦੀ ਵੀ 'ਲੰਮੀ ਕਹਾਣੀ' ਲਿਖਣ ਦੀ ਕੋਸ਼ਿਸ਼ ਨਹੀਂ ਸੀ ਕੀਤੀ। ਮੈਂ ਤਾਂ ਸਿਰਫ਼ 'ਕਹਾਣੀ' ਲਿਖਦਾ ਸਾਂ। ਉਹ ਕਿੰਨੇ ਸਫ਼ਿਆਂ ਦੀ ਹੋਵੇਗੀ, ਇਹ ਵੇਖਣਾ ਜਾਂ ਸੋਚਣਾ ਮੇਰੀ ਪਹਿਲ ਹੀ ਨਹੀਂ ਸੀ। ਇਸਦੇ ਸਬੂਤ ਵਜੋਂ ਮੈਂ ਲੰਮੀਆਂ ਕਹਾਣੀਆਂ ਵਾਲੇ ਸੰਗ੍ਰਹਿ 'ਭੱਜੀਆਂ ਬਾਹੀਂ' ਵਿੱਚ ਇੱਕ ਸਫ਼ੇ ਦੀ ਕਹਾਣੀ 'ਕਾਹਲ' ਵੀ ਲਿਖੀ ਹੈ ਤੇ 'ਚੌਥੀ ਕੂਟ' ਵਿੱਚ ਨਿੱਕੀ ਕਹਾਣੀ ਦੇ ਮਾਡਲ ਦੀ ਅਨੁਸਾਰੀ 'ਛੁੱਟੀ' ਵਰਗੀ ਕਹਾਣੀ ਦੀ ਰਚਨਾ ਵੀ ਕੀਤੀ ਹੈ।

ਮੈਂ ਤਾਂ ਆਪਣੀ ਗੱਲ ਕਹਿਣੀ ਸੀ। ਜਿੱਥੇ ਤੇ ਜਦੋਂ ਵੀ ਉਹ ਗੱਲ ਪ੍ਰਭਾਵਸ਼ਾਲੀ ਢੰਗ ਨਾਲ ਆਪਣੇ ਤਰਕ-ਸੰਗਤ ਅੰਜਾਮ ਤੱਕ ਪਹੁੰਚ ਜਾਂਦੀ ਤਾਂ ਕਹਾਣੀ ਖ਼ਤਮ ਹੋ ਜਾਂਦੀ ਸੀ। ਕਹਾਣੀ 'ਚ ਨਾ ਤਾਂ ਇੱਕ ਸਤਰ ਵੱਧ ਹੋਣੀ ਚਾਹੀਦੀ ਹੈ ਅਤੇ ਨਾ ਇੱਕ ਘੱਟ। ਜੇ ਇਹ ਪੰਜ ਸਫ਼ਿਆਂ ਵਿੱਚ ਮੁੱਕਣ ਵਾਲੀ ਹੋਵੇ ਤਾਂ ਓਥੇ ਮੁਕਾ ਦੇਣੀ ਚਾਹੀਦੀ ਹੈ। ਉਸ ਵਿੱਚ ਵਾਧੂ ਦੋ ਸਤਰਾਂ ਜੋੜਨ ਨਾਲ ਵੀ ਉਸਦਾ ਕਲਾਤਮਕ ਸੰਤੁਲਨ ਡੋਲ ਸਕਦਾ ਹੈ। ਤੇ ਜੇ ਕਹਾਣੀ ਆਪਣੀ ਸਹਿਜ ਚਾਲ ਨਾਲ ਤੁਰਦੀ ਤੁਰਦੀ ਪੰਜਾਹ ਸਫ਼ਿਆਂ ਤੱਕ ਵੀ ਚਲੀ ਜਾਂਦੀ ਹੈ ਤਾਂ ਇਸਨੂੰ ਕਾਹਲ ਨਾਲ ਮੁਕਾਉਣ ਦੀ ਲੋੜ ਨਹੀਂ। ਇਸ ਵਿਚੋਂ ਪੰਜ ਸਤਰਾਂ ਵੀ ਕੱਟਣ ਨਾਲ ਕਹਾਣੀ ਦਾ ਪ੍ਰਭਾਵ ਕਮਜ਼ੋਰ ਰਹਿ ਜਾਣ ਦੀ ਸੰਭਾਵਨਾ ਹੋ ਸਕਦੀ ਹੈ। ਅਸਲ ਵਿੱਚ ਕਹਾਣੀ ਦਾ ਆਕਾਰ ਕਿਸੇ ਪੂਰਵ-ਮਿੱਥਿਤ ਯੋਜਨਾ ਅਧੀਨ ਨਹੀਂ ਕਲਪਿਆ ਜਾ ਸਕਦਾ।




ਅੱਜ ਦਾ ਕਹਾਣੀਕਾਰ ਆਕਾਰ ਵਿੱਚ ਭਾਵੇਂ ਲੰਮੀ ਜਾਂ ਛੋਟੀ ਕਹਾਣੀ ਲਿਖ ਰਿਹਾ ਹੋਵੇ, ਉਹਦੇ ਲਈ ਕਹਾਣੀ 'ਇੱਕ ਸਟੇਸ਼ਨ ਤੋਂ ਦੂਜੇ ਸਟੇਸ਼ਨ ਦਾ ਸਫ਼ਰ' ਹੈ, 'ਕਹਾਣੀ ਇੱਕੋ ਬੈਠਕ ਵਿੱਚ ਪੜ੍ਹੀ ਜਾਣ ਵਾਲੀ ਰਚਨਾ ਹੈ', 'ਕਹਾਣੀ ਸਰਪਟ ਘੋੜ-ਦੌੜ ਹੈ' ਜਾਂ 'ਕਹਾਣੀ ਦਸ ਕੁ ਹਜ਼ਾਰ ਸ਼ਬਦਾਂ ਵਿੱਚ ਲਿਖੀ ਗਈ ਰਚਨਾ ਹੈ' ਜਿਹੇ ਕਥਨ ਕੋਈ ਰੁਕਾਵਟ ਨਹੀਂ ਬਣਦੇ। ਮੈਂ ਤੇ ਮੇਰੇ ਹੋਰ ਸਮਕਾਲੀਆਂ ਨੇ ਨਿਸਚੈ ਹੀ ਪੰਜਾਬੀ ਕਹਾਣੀ ਦੇ ਕੱਸੇ ਹੋਏ ਅਕਾਦਮਿਕ ਬੰਧੇਜ ਨੂੰ ਢਿੱਲਿਆਂ ਅਤੇ ਮੋਕਲਾ ਕੀਤਾ ਹੈ। ਆਲੋਚਕਾਂ ਦੇ ਕਹਿਣ ਅਨੁਸਾਰ ਇਸ ਵਿੱਚ ਮੇਰਾ ਹਿੱਸਾ ਵੱਧ ਵੀ ਹੋ ਸਕਦਾ ਹੈ।

ਭਾਵੇਂ ਲੰਮੀ ਕਹਾਣੀ ਨੂੰ ਮੇਰੇ ਨਾਂ ਨਾਲ ਹੀ ਜੋੜਿਆ ਜਾਂਦਾ ਹੈ ਤਾਂ ਵੀ ਮੈਂ ਆਪਣੇ ਸਿਰ ਇਸ ਪਹਿਲ-ਕਦਮੀ ਦਾ ਸਿਹਰਾ ਬੰਨ੍ਹਣ ਦਾ ਲਾਲਚ ਨਹੀਂ ਕਰਦਾ। ਜਿਵੇਂ ਮੈਂ ਉੱਤੇ ਸੰਕੇਤ ਕਰ ਆਇਆ ਹਾਂ ਲੰਮੀ ਕਹਾਣੀ ਦੀ ਪਿਰਤ ਮੈਂ ਨਹੀਂ ਪਾਈ, ਸਗੋਂ ਸੰਤ ਸਿੰਘ ਸੇਖੋਂ ਨੇ 'ਕੁਰਬਾਨੀ ਦਾ ਬੱਕਰਾ' ਅਤੇ 'ਜੱਗ' ਤੇ ਜਿਊਣਾ ਕੂੜ ਉਹਨਾਂ ਦਾ' ਦੋ ਲੰਮੀਆਂ ਕਹਾਣੀਆਂ ਲਿਖ ਕੇ ਪੰਜਾਬੀ ਵਿੱਚ ਲੰਮੀ ਕਹਾਣੀ ਲਿਖੇ ਜਾਣ ਦੀ ਨੀਂਹ ਰੱਖੀ। ਇਸ ਤੋਂ ਪਹਿਲਾਂ ਵੀ ਨਾਨਕ ਸਿੰਘ ਨੇ ਆਕਾਰ ਵਿੱਚ ਕੁੱਝ ਲੰਮੀਆਂ ਕਹਾਣੀਆਂ ਲਿਖੀਆਂ ਸਨ, ਪਰ ਉਹਨਾਂ ਦਾ ਆਕਾਰ ਅਤੇ ਨਿਭਾ 'ਨਾਵਲੀ' ਵਧੇਰੇ ਸੀ। ਉਹ ਸੁਗਠਿਤ ਅਤੇ ਸੰਕੇਤਕ ਨਹੀਂ ਸਨ। ਉਹ ਲੰਮੇ ਰੁਖ਼ ਸਨ, ਡੂੰਘੇ ਰੁਖ਼ ਨਹੀਂ। ਉਹ ਯਥਾਰਥ ਦਾ ਸਰਲੀਕ੍ਰਿਤ ਰੂਪ ਪੇਸ਼ ਕਰਦੀਆਂ ਸਨ। ਯਥਾਰਥ ਦੀ ਜਟਿਲਤਾ ਅਤੇ ਇਸਦੀਆਂ ਵਿਭਿੰਨ ਪਰਤਾਂ 'ਤੇ ਗੁੰਝਲਾਂ ਉਹਨਾਂ 'ਚੋਂ ਗ਼ੈਰ-ਹਾਜ਼ਰ ਸਨ। ਪਰ ਸੇਖੋਂ ਦੀਆਂ ਕਹਾਣੀਆਂ ਵਿੱਚ ਲੰਮੀ ਕਹਾਣੀ ਵਾਲੀਆਂ ਵਿਸ਼ੇਸ਼ਤਾਵਾਂ ਸਨ।

ਉਚੇਚੇ ਤੌਰ 'ਤੇ ਲੰਮੀਆਂ ਕਹਾਣੀਆਂ ਲਿਖੇ ਜਾਂ ਲਿਖਵਾਏ ਜਾਣ ਦੇ ਯਤਨ ਵੀ ਹੋਏ। ਮੇਰੇ ਤੋਂ ਪਹਿਲਾਂ ਵੀ ਅਤੇ ਮੇਰੇ ਤੋਂ ਪਿੱਛੋਂ ਵੀ। ਪਹਿਲਾਂ 'ਸੰਕੇਤ' ਦਾ 'ਲੰਮੀ-ਕਹਾਣੀ-ਅੰਕ' ਅਤੇ ਪਿੱਛੋਂ 'ਸਮਦਰਸ਼ੀ' ਅਤੇ 'ਕਹਾਣੀ-ਪੰਜਾਬ' ਦੇ ਉਚੇਚੇ ਤਿਆਰ ਕਰਵਾਏ ਗਏ 'ਲੰਮੀ ਕਹਾਣੀ ਅੰਕ' ਪ੍ਰਕਾਸ਼ਿਤ ਹੋਏ। ਕਿਸੇ ਉਚੇਚੇ ਯਤਨ ਨਾਲ ਲੰਮੀ ਕਹਾਣੀ ਲਿਖਣ-ਲਿਖਵਾਉਣ ਵਾਲੀ ਧਾਰਨਾ ਨਿਰਾ ਸਿੱਧੜਪੁਣਾ ਹੈ। ਅਜਿਹੇ ਯਤਨ ਪਿੱਛੇ 'ਪਹਿਲ' ਲੰਮੇ ਆਕਾਰ ਨੂੰ ਮਿਲ ਜਾਂਦੀ ਹੈ ਜਦ ਕਿ ਕੋਈ ਵੀ ਰਚਨਾ-ਵਸਤੂ ਆਪਣਾ ਆਕਾਰ ਅਤੇ ਜੁਗਤਾਂ ਆਪਣੇ ਨਾਲ ਲੈ ਕੇ ਆਉਂਦੀ ਹੈ। ਜੇ ਰਚਨਾ-ਵਸਤੂ ਦੀ ਲੋੜ ਨਹੀਂ ਤਾਂ ਮਿੱਥ ਕੇ ਲੰਮੇ ਆਕਾਰ ਦੀ ਰਚਨਾ ਕਰਨ ਵਿੱਚ 'ਲੰਬਾਈ' ਤਾਂ ਰਹਿ ਜਾਏਗੀ, ਡੂੰਘਾਈ ਗ਼ਾਇਬ ਹੋਵੇਗੀ। ਅਜਿਹੀਆਂ ਲੰਮੀਆਂ ਕਹਾਣੀਆਂ ਵਸਤੂ ਦੀ ਲੋੜ ਵਿੱਚੋਂ ਨਹੀਂ, ਫ਼ੈਸ਼ਨ ਵਜੋਂ ਲਿਖੀਆਂ ਗਈਆਂ ਹੋਣ ਕਰਕੇ ਪਾਠਕ ਅਪ੍ਰਵਾਨ ਕਰ ਦਿੰਦੇ ਹਨ। ਉਂਜ ਵੀ ਜ਼ਿੰਦਗੀ ਦੇ ਡੂੰਘ ਵਿੱਚ ਉੱਤਰਨਾ, ਮਸਲੇ ਦੀਆਂ ਵਿਭਿੰਨ ਪਰਤਾਂ ਨੂੰ ਸਮਝਣਾ ਅਤੇ ਉਹਨਾਂ ਦੇ ਜਟਿਲ ਤਾਣੇ-ਬਾਣੇ ਨੂੰ ਇੱਕ ਕਲਾਤਮਕ ਸੰਗਠਨ ਵਿੱਚ ਇਸ ਤਰ੍ਹਾਂ ਬੰਨ੍ਹ ਕੇ ਪੇਸ਼ ਕਰਨਾ ਕਿ ਪਾਠਕ ਕਹਾਣੀ ਨਾਲ ਖਿੱਚਿਆ ਤੁਰਿਆ ਵੀ ਜਾਵੇ ਅਤੇ ਜ਼ਿੰਦਗੀ ਦੇ ਵਿਭਿੰਨ ਰੰਗ, ਰਸ ਅਤੇ ਅਰਥ ਉਸਦੇ ਅੱਗੇ ਰੌਸ਼ਨ ਹੁੰਦੇ ਜਾਣ, ਇਹ ਸਾਰਾ ਕੁੱਝ ਕਰ ਸਕਣਾ ਕੋਈ 'ਖਾਲਾ ਜੀ ਦਾ ਵਾੜਾ' ਨਹੀਂ ਹੈ। ਇਸ ਲਈ ਡੂੰਘੀ ਚੁੱਭੀ ਮਾਰਨ ਦਾ ਦਮ ਚਾਹੀਦਾ ਹੈ। ਇਹ ਦਮ ਹਾਰੀ ਸਾਰੀ ਕੋਲ ਨਹੀਂ ਹੁੰਦਾ। ਬਿਨਾਂ ਦਮ ਤੋਂ ਚੁੱਭੀ ਲਾਉਣ ਵਾਲਾ ਗੋਤੇ ਖਾਏਗਾ ਹੀ। ਫ਼ੈਸ਼ਨ ਵਜੋਂ ਲਿਖੀ ਜਾਣ ਵਾਲੀ ਲੰਮੀ ਕਹਾਣੀ ਨਾਲ ਵੀ ਅਜਿਹਾ ਕੁੱਝ ਹੋਵੇਗਾ ਹੀ!

## ਗ਼ਜ਼ਲ



• ਨਵਗੀਤ ਕੌਰ •

ਜਿਵੇਂ ਹਥੌਲ਼ੇ ਵਰਗੀ ਰਹਿਮਤ ਹੋ ਗਈ ਕਰਮਾਂ ਮਾਰੇ ਤੇ।
ਤਾਂ ਹੀ ਮਿੱਟੀ ਮੋਹ ਵਿੱਚ ਗੁੰਨ੍ਹੀ ਤੇਰੇ ਇੱਕ ਇਸ਼ਾਰੇ ਤੇ।

ਛੱਤ ਪਾੜ ਕੇ ਕਿਰਨਾਂ ਅੰਦਰ ਲੰਘ ਆਵਣ ਦੇ ਰੋਕ ਨਾ ਤੂੰ,
ਅੰਬਰ ਰੁਦਨ ਕਰੇਂਦਾ ਤੱਕ ਲੈ ਸੱਜਰੇ ਟੁੱਟੇ ਤਾਰੇ ਤੇ।

ਸੁਪਨਿਆਂ ਦੀ ਸ਼ਤਰੰਜ ਵਿਛਾ ਕੇ ਲੁੱਟ ਲਿਆ ਤੂੰ ਦਿਲ ਮਾਸੂਮ,
ਭੋਰਾ ਤਰਸ ਨਾ ਆਇਆ ਤੈਨੂੰ ਮਹਿਰਮ ਯਾਰ ਪਿਆਰੇ ਤੇ।

ਹਰਫਾਂ ਦੇ ਦਰਿਆ ਵਿੱਚ ਤਾਰੀ ਨਿੱਤ ਲਾਵਾਂ ਤੇ ਡੁੱਬ ਜਾਵਾਂ,
ਪਿਘਲ ਜਾਣ ਦਰਦੀਲੀਆਂ ਕੜੀਆਂ ਡੂੰਘੀ ਹੂੰਗਰ ਮਾਰੇ ਤੇ।

ਮਾਂ ਦੀ ਮਿੱਠੀ ਲੋਰੀ ਵਰਗੀ ਸਭਨਾਂ ਨੂੰ ਜੋ ਦੇਣ ਅਸੀਸ,
ਰੁੱਖਾਂ ਦੀ ਦਰਵੇਸ਼ੀ ਭੁੱਲ ਕੇ ਤਣਾ ਚੀਰਦੈਂ ਆਰੇ ਤੇ।

ਅੱਖੀਂ ਪੱਟੀ ਬੰਨ੍ਹ ਕੇ ਮੇਲਾ ਦੇਖ ਰਹੇ ਸਾਂ ਉਮਰਾਂ ਤੋਂ,
ਹੋ ਗਈਆਂ ਕਾਫ਼ੂਰ ਨੇ ਸੱਧਰਾਂ ਤਾਂਹੀਉਂ ਆਣ ਕਿਨਾਰੇ ਤੇ।

ਕੱਚੇ ਕੋਠੇ ਆਸ ਦਾ ਦੀਵਾ ਨਿੱਤ ਧਰੀਏ ਜੀ ਚਾਨਣ ਲਈ,
ਰੀਝਾਂ ਦੇ ਸਾਲੂ ਸਿਰ ਲੈ ਕੇ ਤੇਰੇ ਝੂਠੇ ਲਾਰੇ ਤੇ।



## ਇੱਛਾ



• ਹਰਪ੍ਰੀਤ ਕੌਰ ਸੰਧੂ •

ਜ਼ਿੰਦਗੀ ਦੇ
ਪਥਰੀਲੇ ਰਾਹਾਂ ਤੇ ਤੁਰਦਿਆਂ
ਇੱਛਾ ਤਾਂ ਜ਼ਰੂਰ ਹੁੰਦੀ ਏ.....
ਕੋਈ ਹੱਥ ਫੜ
ਲੈ ਜਾਵੇ ਪਾਰ
ਦੁਚਿੱਤੀਆਂ ਭਰੀ
ਕੰਡਿਆਲੀ ਰਾਹ ਤੋਂ

ਜਿਸ ਦੀ ਛਾਂ ਵਿੱਚ ਚਲਦਿਆਂ
ਬਚ ਸਕਾਂ
ਕੜਕਦੀਆਂ ਧੁੱਪਾਂ ਤੋਂ

ਜੀਹਦੇ ਹੱਥ ਰੋਕ ਲੈਣ
ਕੰਡਿਆਂ ਨੂੰ
ਤਨ ਮਨ ਛਲਣੀ ਕਰਨ ਤੋਂ

ਕੋਈ ਨਿੱਘ
ਠੰਢੇ ਯੱਖ ਹੋਏ
ਸਰੀਰ ਨੂੰ ਦੇਵੇ
ਨਿੱਘ ਦਾ ਅਹਿਸਾਸ

ਨਸ਼ਤਰ ਬਣ ਚੁਭਦੀਆਂ
ਨਜ਼ਰਾਂ ਨੂੰ
ਰੋਕ ਲਵੇ
ਬਣ ਕੇ ਓਹਲਾ

ਉਹਦਾ ਮਖ਼ਮਲੀ ਸਪਰਸ਼
ਭੁਲਾ ਦੇਵੇ
ਜ਼ਮਾਨੇ ਦਾ ਸਾਰਾ
ਖੁਰਦਰਾਪਣ

ਮਨ ਲਾਵੇ ਉਡਾਰੀਆਂ
ਅਨੰਤ ਆਕਾਸ਼ਾਂ ਵਿੱਚ
ਅਪਣੱਤ ਅਤੇ ਨਿਮਰਤਾ
ਪਾਣੀ ਦੀਆਂ ਬੂੰਦਾਂ ਵਾਂਗ
ਸਰਸ ਕਰ ਦੇਣ
ਤਪਦੀ ਆਤਮਾ ਨੂੰ

ਜੋ ਸਹਾਰਾ ਨਾ ਬਣੇ
ਦੇਵੇ ਹਿੰਮਤ
ਉੱਡ ਜਾਣ ਦੀ
ਰੁਕਾਵਟਾਂ ਤੋਂ ਪਾਰ
ਜਿੱਥੇ ......
ਆਪਣੇ ਪਰਾਂ ਤੇ
ਆਪਣੇ ਆਕਾਸ਼ ਵਿੱਚ
ਉਡਾਰੀਆਂ ਭਰ ਸਕਾਂ ......

## ਰਿਸ਼ਤੇ ਦਾ ਸਰਵਰਕ



• ਹਰਮੀਤ ਆਰਟਿਸਟ

ਇਕ ਰਿਸ਼ਤੇ ਦਾ
ਸਰਵਰਕ ਬਣਨਾ ਆਇਐ
ਪੁੱਛਿਆ ਮੈ
ਅੰਦਰ ਕੀ ਐ ?
ਵਿਆਹੀ ਹੋਈ
ਇਕ ਕਵਿਤਾ ਏ ਬਸ !
ਤੂੰ ਤਾਂ ਜਾਣਦਾਂ
ਵਰ੍ਹਿਆਂ ਤੋਂ
ਵੀਆਹਿਆਂ ਵਰ੍ਹਿਆਂ ਨੂੰ
ਆਰਟਿਸਟਾ...
ਬਣਾ ਫਿਰ ਸਰਵਰਕ
ਕਵਾਰਾ ਜਿਹਾ ਕੋਈ



## ਜੰਗ



• ਡਾ. ਗੁਰਸ਼ਰਨ ਸ.ਸੋਹਲ •

ਜੰਗ ਕਿਸੇ ਮਸਲੇ
ਦਾ ਹੱਲ ਹੋਈ ਹੁੰਦੀ ਜੇ
'ਅਮਨਾਂ ਦੀ ਬਾਤ'
ਕੋਈ 'ਬੁੱਧ' ਕਦੇ ਪਾਉਂਦਾ ਨਾ....

ਮੰਨ ਜਾਂਦੇ ਭੂਤ ਸਾਰੇ
ਬਾਤਾਂ ਵਾਲੇ, ਲੱਤਾਂ ਨਾਲ
'ਪ੍ਰੇਮ' ਵਾਲੀ ਗੱਲ
'ਦਸਮੇਸ਼' ਦੁਹਰਾਉਂਦਾ ਨਾ....

ਬਾਹਰ ਦੇ ਕਲੇਸ਼ਾਂ ਨਾਲ
ਆਉਂਦੀ ਹੁੰਦੀ ਬੁੱਧ-ਮੱਤ
'ਅੰਦਰਾਂ ਦੇ ਚੈਣ' ਨੂੰ
'ਮਹਾਤਮਾ' ਧਿਆਉਂਦਾ ਨਾ...

'ਮੂਰਖੇ ਨਾਲ ਲੁੱਝਣਾ'
ਜੇ ਬਾਤ ਹੁੰਦੀ ਕੰਮ ਦੀ
'ਰਾਗ ਆਸਾ' ਰਾਂਹੀ
'ਬਾਬਾ' ਗੱਲ ਸਮਝਾਉਂਦਾ ਨਾ.....

ਵਾਦਾਂ ਤੇ ਵਿਵਾਦਾਂ ਵਾਲੇ
ਹੱਲ ਹੁੰਦੇ ਬੰਬਾਂ ਨਾਲ
ਜ਼ਹਿਰ ਦਾ ਪਿਆਲਾ
ਸ਼ੁਕਰਾਤ ਮੁਖ ਲਾਉਂਦਾ ਨਾ......

ਆਪਣੇ ਵਜੂਦ ਲਈ
ਖਲੋਣਾ ਗੱਲ ਹੋਰ ਹੁੰਦੀ
'ਚੜ੍ਹ ਕੇ ਨਹੀਂ ਜਾਣਾ'
'ਬਾਜਾਂ ਵਾਲਾ' ਫੁਰਮਾਉਂਦਾ ਨਾ...

"ਜੰਗ" ਕਿਸੇ ਮਸਲੇ
ਦਾ ਹੱਲ ਹੋਈ ਹੁੰਦੀ ਜੇ
ਅਮਨਾਂ ਦੀ ਬਾਤ
ਕੋਈ 'ਬੁੱਧ' ਕਦੇ ਪਾਉਂਦਾ ਨਾ...

## ਚੱਲੀਏ ਜਦੋਂ ਅਸੀਂ ਜਗਤ ਤੋਂ

ਜੋ ਵਕਤ ਅੱਜ ਮਿਲ ਗਿਆ
ਏਹ ਕੱਲ ਨ੍ਹੀ ਆਉਣਾ
ਕਰ ਲੈ ਜੋ ਚਾਹੇਂ ਕਰਨਾ
ਨਹੀਂ ਤਾਂ ਪਛਤਾਉਣਾ।

ਹਰ ਇੱਕ ਸਵਾਸ ਹੈ ਕੀਮਤੀ
ਮੰਗਿਆਂ ਨਾ ਮਿਲਦਾ
ਰਿਸ਼ਵਤ ਵੀ ਚੱਲਦੀ ਨਹੀਂ
ਨਾ ਹੀ ਤਰਲਾ ਚੱਲਦਾ।



• ਕਰਮਜੀਤ ਕੌਰ •

ਕਰ ਲਵੋ ਨੇਕ ਕਮਾਈਆਂ
ਸੇਵਾ-ਸਿਮਰਨ ਕਰ ਲਵੋ
ਜਿੱਥੇ ਅਸੀਂ ਹੈ ਮੁੜਨਾ
ਯਾਦ ਉਸਨੂੰ ਕਰ ਲਵੋ।

ਕਰ ਜੋ ਕੰਮ ਅਨੋਖੇ
ਕਿ ਯਾਦ ਕਰੇ ਇਹ ਦੁਨੀਆਂ
ਚੱਲੀਏ ਜਦੋਂ ਅਸੀਂ ਜਗਤ ਤੋਂ
ਰੋਏ ਸਾਰੀ ਦੁਨੀਆਂ।

-ਮਲੋਟ, ਜ਼ਿਲ੍ਹਾ ਸ਼੍ਰੀ ਮੁਕਤਸਰ ਸਾਹਿਬ, ਪੰਜਾਬ



## ਗ਼ਜ਼ਲ



• ਇਕਵਿੰਦਰ ਸਿੰਘ •

ਪੱਥਰ ਦਾ ਰਹਿਬਰ ਦਾ ਦਿਲ।
ਰਹਿਬਰ ਦਾ ਪੱਥਰ ਦਾ ਦਿਲ।

ਛੁੱਟੀ 'ਤੇ ਅਫ਼ਸਰ ਦਾ ਦਿਲ,
ਖਿੜ ਉੱਠਿਆ ਦਫ਼ਤਰ ਦਾ ਦਿਲ।

ਜਦ-ਜਦ ਕਲੀਆਂ ਚਟਕਦੀਆਂ,
ਮਾਲੀ ਦਾ ਘਾਬਰਦਾ ਦਿਲ।

ਰੰਗ-ਤਮਾਸ਼ੇ ਤੱਕ-ਤੱਕ ਕੇ,
ਇਹ ਨਹੀਓਂ ਹੈ ਭਰਦਾ ਦਿਲ।

ਰੇਸ਼ਮ ਨਾਲੋਂ ਵੀ ਕੂਲ਼ਾ,
ਇਹ ਦਿਲ ਹੈ ਸ਼ਾਯਰ ਦਾ ਦਿਲ।

ਕੱਚ ਦੇ ਸੌਦੇ ਕਰਦਾ ਹੈ,
ਜਿਸ ਦਾ ਹੈ ਪੱਥਰ ਦਾ ਦਿਲ।

ਜ਼ਹਿਰੀ ਧੂੰਆਂ ਜਰ ਲੈਂਦਾ,
ਕਿੱਡਾ ਹੈ ਅੰਬਰ ਦਾ ਦਿਲ?

ਜਿਸਮ ਹੈ ਉਸ ਦਾ ਸ਼ੀਸ਼ੇ ਦਾ,
ਲੇਕਿਨ ਹੈ ਪੱਥਰ ਦਾ ਦਿਲ।

ਉਸ ਪੱਥਰ ਦਾ 'ਇਕਵਿੰਦਰ',
ਕਿਉਂ ਨਹੀਓਂ ਪੰਘਰਦਾ ਦਿਲ?

ਸੰਪਰਕ : +1 530-315-9207

## ਮੈਂ ਹਾਂ ਔਰਤ



• ਪ੍ਰੋਮਿਲਾ ਅਰੋੜਾ •

ਮੇਰੀਆਂ ਅੱਖਾਂ ਚ ਸੁਪਨੇ
ਦਿਲ ਵਿਚ ਉਗਮਦੇ ਵਲਵਲੇ ਨੇ
ਮੈਂ ਮਘਦੀ ਲੋਅ ਹਾਂ
ਫੂਕਾਂ ਨਾਲ ਬੁਝਾਈ ਨਹੀਂ ਜਾਣੀ।

ਮੈਂ ਉੱਗ ਪੈਂਦੀ ਹਾਂ ਹਰ ਵਾਰ
ਪੈਰਾਂ ਹੇਠ ਦੱਬ ਦੱਬ ਕੇ
ਮੈਂ ਕੰਡਿਆਲੀ ਦੱਬ ਹਾਂ
ਤੈਥੋਂ ਦਬਾਈ ਨਹੀਂ ਜਾਣੀ।

ਸਮਝ ਕੇ ਫੁੱਲ ਨਾਜ਼ੁਕ
ਜੇ ਮਸਲ ਦੇਵੇ ਤਾਂ ਕੀ ਹੋਇਆ
ਮੇਰੀ ਖੁਸ਼ਬੂ ਤਾਂ ਤੈਥੋਂ
ਸਹਿਜ ਮਿਟਾਈ ਨਹੀਂ ਜਾਣੀ।

ਮੈਂ ਇੱਕ ਲਹਿਰ ਹਾਂ
ਜੋ ਰੋੜ ਲੈਂਦੀ ਹੈ ਬੰਨਾ ਨੂੰ ਵੀ
ਮਾਸੂਮ ਸਮਝ ਇਹ ਕਿਸੇ
ਬੰਧਨ ਚ ਪਾਈ ਨਹੀਂ ਜਾਣੀ।

ਮੇਰੇ ਅਕੀਦੇ ਚ ਹੌਂਸਲਾ
ਅਸਮਾਨ ਸਰ ਕਰਨ ਦਾ ਏ
ਤੈਥੋਂ ਇਸ ਤੇ ਕੋਈ ਤਾਕਤ
ਅਜਮਾਈ ਨਹੀਂ ਜਾਣੀ।

ਜ਼ੁਲਮ ਜਬਰ ਨਾਲ ਲੜਨ ਦਾ
ਜਜ਼ਬਾ ਜਦ ਬੁਲੰਦ ਹੋਵੇ
ਕਿਸੇ ਵੀ ਰੂਪ ਵਿਚ
ਇਹ ਹਸਤੀ ਮਿਟਾਈ ਨਹੀਂ ਜਾਣੀ।

ਮੈਂ ਹਾਂ ਪਿਆਰ ਦਾ ਬੂਟਾ
ਤੇ ਸਿੰਜ ਸਤਿਕਾਰ ਨਾਲ ਮੈਨੂੰ
ਇਸ ਰੁੱਖ ਦੀ ਠੰਢੜੀ ਛਾਂ
ਕਦੇ ਵੀ ਗਵਾਈ ਨਹੀਂ ਜਾਣੀ।

ਇਹ ਸੰਸਾਰ ਹੈ
ਬਰਾਬਰੀ ਦਾ ਅਧਿਕਾਰ ਹੈ ਸਭਨੂੰ
ਆਪਸੀ ਸਹਿਚਾਰ ਬਿਨ
ਇਹ ਦੁਨੀਆ ਵਸਾਈ ਨਹੀਂ ਜਾਣੀ।

••

# ਪਾਸ਼ ਦੀ ਕਵਿਤਾ :
# ਕ੍ਰਾਂਤੀਕਾਰੀ ਚੇਤਨਾ ਦਾ ਕਾਵਿ-ਪਾਠ

ਕ੍ਰਾਂਤੀਕਾਰੀ ਕਵਿਤਾ ਪ੍ਰਚਲਿਤ ਰੂਪ ਜੇ ਹੁਣ ਨਾ ਬਦਲਿਆ ਗਿਆ ਤਾਂ ਇਹ ਕੇਵਲ ਦਿਮਾਗ਼ੀ ਹਥਰਸੀ ਹੋ ਕੇ ਰਹਿ ਜਾਵੇਗੀ। ਕ੍ਰਾਂਤੀਕਾਰੀ ਸਾਹਿਤ ਨੂੰ ਹੁਣ ਆਮ ਇਨਸਾਨ ਦੇ ਪ੍ਰਚਲਿਤ ਮਾਪਦੰਡਾਂ ਨਾਲ ਪ੍ਰੇਰਨ ਦੀ ਲੋੜ ਹੈ। ਅੱਜ ਦੀ ਕ੍ਰਾਂਤੀਕਾਰੀ ਕਵਿਤਾ ਕੇਵਲ ਮੁੱਠੀ ਭਰ ਬੁੱਧੀਜੀਵੀਆਂ, ਵਿਦਿਆਰਥੀਆਂ, ਅਧਿਆਪਕਾਂ ਤੇ ਪੜ੍ਹੇ-ਲਿਖੇ ਮੁਲਾਜ਼ਮਾਂ ਦਾ ਪ੍ਰਚਾਵਾ ਹੀ ਕਰ ਰਹੀ ਹੈ। ਜਿਨ੍ਹਾਂ ਲੋਕਾਂ ਹਬਾਰੇ ਇਹ ਲਿਖੀ ਜਾ ਰਹੀ ਹੈ, ਜਿਨ੍ਹਾਂ ਲੋਕਾਂ ਦੇ ਹਿੱਤਾਂ ਦੀ ਗੱਲ ਕਰਦੀ ਹੈ, ਉਨ੍ਹਾਂ ਨਾਲ ਇਹਦਾ ਦੂਰ ਵੀ ਵਾਸਤਾ ਨਹੀਂ ਹੈ।(**ਰੋਹਲੇ ਬਾਣ**, ਜਨਵਰੀ 1972)


**ਡਾ. ਯੋਗ ਰਾਜ**

ਭਾਵੇਂ ਪਾਸ਼ ਕ੍ਰਾਂਤੀਕਾਰੀ ਕਵਿਤਾ ਦੇ ਪਾਠਕਾਂ ਲਈ ਗ਼ੈਰ-ਬੌਧਿਕ ਅਤੇ ਸਰਲ ਮੁਹਾਵਰੇ ਦੀ ਕਵਿਤਾ ਸਿਰਜਣ ਦੀ ਗੱਲ ਤਾਂ ਕਰਦਾ ਹੈ ਪਰ ਇਹ ਵਾਪਰਦਾ ਨਹੀਂ। ਉਹ ਉੱਡਦੇ ਬਾਜ਼ਾਂ ਮਗਰ ਕਾਵਿ-ਸੰਗ੍ਰਹਿ ਵਿੱਚ ਪ੍ਰਗੀਤ ਤੇ ਹੱਥ ਅਜਮਾਉਂਦਾ ਹੈ ਪਰ ਉਸ ਦੀਆਂ ਪ੍ਰਭਾਵਸ਼ਾਲੀ ਅਤੇ ਚਿਰਸਥਾਈ ਕਵਿਤਾਵਾਂ ਖੁੱਲ੍ਹੀਆਂ-ਕਵਿਤਾਵਾਂ ਹੀ ਹਨ। ਅਸਲ ਵਿੱਚ ਇਹ ਜ਼ਰੂਰੀ ਨਹੀਂ ਹੁੰਦਾ ਕਿ ਕਵਿਤਾ ਜਿਨ੍ਹਾਂ ਬਾਰੇ ਲਿਖੀ ਜਾਵੇ ਉਨ੍ਹਾਂ ਨੂੰ ਇਹ ਸਮਝ ਆਵੇ। ਵਿੱਚਾਰਧਾਰਕ ਕਵਿਤਾ ਵਿੱਚ ਤਾਂ ਇਹ ਇੰਜ ਹੀ ਹੁੰਦਾ ਰਿਹਾ। ਪਰ ਕਵਿਤਾ ਬਾਰੇ ਸੁਚੇਤਨਾ ਨੇ ਪਾਸ਼ ਦੀ ਕਵਿਤਾ ਦੇ ਕ੍ਰਾਂਤੀਕਾਰੀ ਪਾਠ ਨੂੰ ਨਵੇਂ ਵਿਸਥਾਰ ਜ਼ਰੂਰ ਦਿੱਤੇ। 'ਉੱਡਦੇ ਬਾਜ਼ਾਂ ਮਗਰ' ਦੀਆਂ ਕਵਿਤਾਵਾਂ ਇਸ ਦੀ ਮਿਸਾਲ ਹਨ। 'ਅਸਵੀਕਾਰ, ਅਸੀਂ ਲੜਾਂਗੇ ਸਾਥੀ, ਉਡਦਿਆਂ ਬਾਜ਼ਾਂ ਮਗਰ, ਸ਼ਬਦ, ਕਲਾ ਤੇ ਕਵਿਤਾ, ਲੋਕਾਂ ਦੇ ਇਨਕਲਾਬੀਆਂ ਨੂੰ ਅਹਿਮਦ ਸਲੀਮ ਦੇ ਨਾਂ, ਜੰਗ : ਕੁਝ ਪ੍ਰਭਾਵ' ਵਰਗੀਆਂ ਕਵਿਤਾਵਾਂ ਤੋਂ ਆਭਾਸ ਹੁੰਦਾ ਹੈ ਕਿ ਪਾਸ਼ ਦੀ ਕਵਿਤਾ ਦਾ ਗਿਆਨ ਸ਼ਾਸਤਰ ਵੀ ਫੈਲ ਰਿਹਾ ਹੈ ਅਤੇ ਕਾਵਿ-ਭਾਸ਼ਾ ਵਿੱਚ ਵੀ ਪੁਖ਼ਤਗੀ ਆ ਰਹੀ ਹੈ। ਇਸੇ ਸਮੇਂ ਪਾਸ਼ ਜੇਲ੍ਹ ਯਾਤਰਾ ਵੀ ਕਰਦਾ ਹੈ ਅਤੇ ਹੋਰ ਵਧੇਰੇ ਪ੍ਰਤੀਬੱਧਤਾ ਨਾਲ ਕਾਵਿ ਖੇਤਰ ਵਿੱਚ ਦਾਖਲ ਹੁੰਦਾ ਹੈ। ਰਿਹਾਈ : ਇੱਕ ਪ੍ਰਭਾਵ ਕਵਿਤਾ ਪੜ੍ਹਦੇ ਹਾਂ :

ਤੁਸੀਂ ਜਦ ਬਾਹਰ ਆਉਂਦੇ ਹੋ
ਤਾਂ ਮੁੜ ਕੇ ਰਿੜਨਾ ਤੇ ਸਿੱਖਣਾ ਨਹੀਂ ਪੈਂਦਾ
ਜਬਾਨ ਤੋਤਲੀ ਨਹੀਂ ਹੁੰਦੀ



ਨਾ ਮਾਂ ਦੇ ਦੁੱਧ ਦੀ ਹੀ ਤਲ਼ਬ ਹੁੰਦੀ ਹੈ
ਤੁਸੀਂ ਅਸਮਾਨ ਉੱਤੇ ਲਿਖੇ ਨਾਵਾਂ ਵਿੱਚੋਂ
ਆਪਣਾ ਨਾਮ ਲੱਭਦੇ ਹੋ
ਤੇ ਪੌਦੇ ਜਸ਼ਨ ਕਰਦੇ ਹਨ-
ਇੰਜ ਸ਼ੁਰੂ ਹੁੰਦਾ ਹੈ, ਜ਼ਿੰਦਗੀ ਦਾ ਅਮਲ ਫਿਰ ਤੋਂ
ਫਿਰ ਉਹ ਸੰਘਰਸ਼ ਦੀ ਕਥਾ, ਰੂਹ ਨੂੰ ਪਰਚਾਣ ਲਈ
ਫਿਰ ਉਹੀ ਲੋਕਾਂ ਦਾ ਜੰਗਲ਼ ਗੁਆਚ ਜਾਣ ਲਈ
ਇੰਜ ਸ਼ੁਰੂ ਹੁੰਦਾ ਹੈ
ਜ਼ਿੰਦਗੀ ਦਾ ਅਮਲ ਫਿਰ ਤੋਂ।

**(ਉੱਡਦੇ ਬਾਜ਼ਾਂ ਮਗਰ)**

ਹੁਣ ਸੰਘਰਸ਼ ਦਾ ਨਿੱਘਰ ਅਤੇ ਕ੍ਰਾਂਤੀਕਾਰੀ ਰੂਪ ਸਾਹਮਣੇ ਆਉਂਦਾ ਹੈ। ਇਥੇ ਪਹੁੰਚ ਕੇ ਪਾਸ਼ ਸੰਘਰਸ਼ ਮੈਟਾਫਰ ਨੂੰ ਕ੍ਰਾਂਤੀ ਦੇ ਮੈਟਾਫਰ ਨਾਲ ਅਭੇਦ ਕਰ ਦਿੰਦਾ ਹੈ। ਇਹ ਲੋਹਾ ਖਾਣ ਤੋਂ ਅਗਾਂਹ ਦਾ ਕ੍ਰਾਂਤੀਕਾਰੀ ਪ੍ਰਵਚਨ ਹੈ। ਇਸੇ ਪ੍ਰਤੀਰੋਧਕ ਪ੍ਰਤੀਬੱਧਤਾ ਨੇ ਸਭ ਤੋਂ ਖ਼ਤਰਨਾਕ ਕਵਿਤਾ ਦੀ ਰਚਨਾ ਵੀ ਕਰਵਾਈ। ਇਤਿਹਾਸਕ ਤੌਰ 'ਤੇ ਇਸ ਸਮੇਂ ਤੱਕ ਕ੍ਰਾਂਤੀ ਦਾ ਸੁਪਨਾ ਤਾਂ ਕਾਇਮ ਸੀ ਪਰ ਵਿਅਕਤੀਗਤ ਮਾਰਕੇਬਾਜ਼ੀ ਨਹੀਂ ਜਾਂ

ਘੱਟ ਸੀ। ਨਕਸਲਵਾੜੀ ਲਹਿਰ ਵਿੱਚ, ਵਿਸ਼ਵ ਕਰਾਂਤੀਕਾਰੀ ਲਹਿਰਾਂ ਦੇ ਰੂਪ ਬਾਰੇ ਸੰਵਾਦ ਸ਼ੁਰੂ ਹੋ ਚੁੱਕਾ ਸੀ। ਪਾਸ਼ ਇਸ ਸੰਵਾਦ 'ਚ ਸ਼ਾਮਿਲ ਹੋ ਚੁੱਕਾ ਸੀ। ਅੰਦੋਲਨ ਬਾਰੇ ਇੱਕ ਪਾਸੜ ਅਤੇ ਭਾਵੁਕ ਬਿਰਤੀ ਦੀ ਨੁਕਤਾਚੀਨੀ ਸ਼ੁਰੂ ਹੋ ਚੁੱਕੀ ਸੀ। ਇਥੋਂ ਤੱਕ ਕਿ ਇਨਕਲਾਬ ਵਿੱਚ ਸਾਹਿਤ ਦੇ ਰੋਲ ਨੂੰ ਕਿਵੇਂ ਲਿਆ ਜਾਵੇ ਬਾਰੇ ਨਵੇਂ ਸਿਰੇ ਤੋਂ ਬਹਿਸ ਸ਼ੁਰੂ ਹੋ ਗਈ ਸੀ। ਕਵਿਤਾ ਦੇ ਸੁਹਜ ਸ਼ਾਸਤਰ ਬਾਰੇ ਅਤੇ ਕ੍ਰਾਂਤੀਕਾਰੀ ਪਾਠ ਬਾਰੇ ਚਰਚਾ ਸ਼ੁਰੂ ਹੋ ਚੁੱਕੀ ਸੀ। ਇਹ ਵੀ ਆਭਾਸ ਹੋ ਗਿਆ ਸੀ ਕਿ ਭਾਰਤ ਵਿੱਚ ਇਨਕਲਾਬ ਇਵੇਂ ਨਹੀਂ ਆਉਣਾ, ਇਹ ਲੜਾਈ ਲੰਮੀ ਹੈ। ਇਸ ਪ੍ਰਸੰਗ ਵਿੱਚ ਸੰਘਰਸ਼ ਦਾ ਜੋ ਰੂਪ, ਜਿਸ ਸ਼ਿੱਦਤ ਅਤੇ ਸਬਲੀਮੇਸ਼ਨ ਵਿੱਚ ਅਸੀਂ ਲੜਾਂਗੇ ਸਾਥੀ ਕਵਿਤਾ ਵਿੱਚ ਪੇਸ਼ ਹੋਇਆ ਹੈ, ਕ੍ਰਾਂਤੀਕਾਰੀ ਪਾਠ ਦੇ ਮਾਡਲ ਲਈ ਉਹ ਬਹੁਤ ਹੀ ਢੁਕਵਾਂ ਅਤੇ ਯਥਾਰਥਮਈ ਹੈ :

ਅਸੀਂ ਲੜਾਂਗੇ ਸਾਥੀ
ਅਸੀਂ ਲੜਾਂਗੇ ਸਾਥੀ, ਉਦਾਸ ਮੌਸਮ ਲਈ
ਅਸੀਂ ਲੜਾਂਗੇ ਸਾਥੀ, ਗ਼ੁਲਾਮ ਸੱਧਰਾਂ ਲਈ
ਅਸੀਂ ਚੁਣਾਂਗੇ ਸਾਥੀ, ਜ਼ਿੰਦਗੀ ਦੇ ਟੁਕੜੇ
ਅਸੀਂ ਲੜਾਂਗੇ ਤਦ ਤੱਕ
ਕਿ ਵੀਰੂ ਬੱਕਰੀਆਂ ਵਾਲ਼ਾ ਜਦੋਂ ਤੱਕ
ਬੱਕਰੀਆਂ ਦਾ ਮੂਤ ਪੀਂਦਾ ਹੈ
ਖਿੜੇ ਹੋਏ ਸਰ੍ਹੋਂ ਦੇ ਫੁੱਲਾਂ ਨੂੰ
ਜਦੋਂ ਤੱਕ ਵਾਹੁਣ ਵਾਲ਼ੇ ਆਪ ਨਹੀਂ ਸੁੰਘਦੇ
ਜਦੋਂ ਬੰਦੂਕ ਨਾ ਹੋਈ, ਉਦੋਂ ਤਲਵਾਰ ਹੋਵੇਗੀ
ਜਦੋਂ ਤਲਵਾਰ ਨਾ ਹੋਈ, ਲੜਨ ਦੀ ਲਗਨ ਹੋਵੇਗੀ
ਅਸੀਂ ਲੜਾਂਗੇ ਸਾਥੀ
ਅਸੀਂ ਲੜਾਂਗੇ, ਕਿ ਲੜਨ ਬਾਝੋਂ ਕੁਝ ਵੀ ਨਹੀਂ ਮਿਲਦਾ।

(**ਅਸੀਂ ਲੜਾਂਗੇ ਸਾਥੀ ਉੱਡਦੇ ਬਾਜ਼ਾਂ ਮਗਰ**)

ਜੇਲ੍ਹ ਰਿਹਾਈ ਤੋਂ ਬਾਅਦ ਦਾ, ਪਾਸ਼ ਦੀ ਕਵਿਤਾ ਦਾ ਇਹ ਦੌਰ ਕਈ ਮਾਅਨਿਆਂ 'ਚ ਵਿਸ਼ੇਸ਼ ਹੈ। ਪਾਬਲੋ ਨੇਰੂਦਾ, ਬਰਤੋਲਤ ਬਰੈਖਤ ਅਤੇ ਸਿਧਾਂਤ ਲਈ ਟਰੋਟਸਕੀ ਦੀਆਂ ਲਿਖਤਾਂ ਦਾ ਅਸਰ ਵੀ ਇਸੇ ਦੌਰ ਨਾਲ ਸਬੰਧਿਤ ਹੈ ਜਿਸ ਬਾਰੇ ਖ਼ੁਦ ਪਾਸ਼ ਆਪਣੀਆਂ ਚਿੱਠੀਆਂ ਵਿੱਚ ਦੱਸਦਾ ਹੈ। ਇਹ ਪ੍ਰਭਾਵ ਕਿੰਨਾ ਕੁ ਸੀ, ਨਾਲੋਂ ਇਸ ਮਹੱਤਵਪੂਰਨ ਹੈ ਕਿ ਹੁਣ ਪਾਸ਼ ਵਿਸ਼ਵ ਦੀ ਸਮਾਜਵਾਦੀ ਚੇਤਨਾ ਅਤੇ ਇਸ ਦੇ ਪ੍ਰਭਾਵ ਤੋਂ ਲਿਖੀ ਜਾ ਰਹੀ ਕਵਿਤਾ ਵਿੱਚ ਡੂੰਘੀ ਦਿਲਚਸਪੀ ਜ਼ਰੂਰ ਲੈ ਰਿਹਾ ਸੀ, ਨਤੀਜਨ ਉਸ ਦੀ ਕਵਿਤਾ ਮਾਰਕੇਬਾਜ਼ੀ ਤੋਂ ਵਿੱਥ ਥਾਪ ਰਹੀ ਸੀ। ਇਸ ਦੌਰ ਬਾਰੇ ਤੇਜਵੰਤ ਸਿੰਘ ਗਿੱਲ ਦੇ ਵਿੱਚਾਰ ਦੇਖਦੇ ਹਾਂ :

ਪਾਸ਼ ਦਾ ਵਿਚਾਰਕ ਨਿਰੂਪਣ ਆਰੰਭ ਵਿੱਚ ਤਾਂ ਨਕਸਲੀ ਲਹਿਰ ਨੂੰ ਪ੍ਰੇਰਿਤ ਕਰਨ ਵਾਲੇ ਤੇ ਇਸ ਰਾਹੀਂ ਹੋਣ ਵਾਲੇ ਮਾਓਵਾਦ ਅਧੀਨ ਹੀ ਹੋਇਆ। ਜੇਲ੍ਹ ਤੋਂ ਬਾਹਰ ਆਉਣ ਉਪਰੰਤ ਉਸ ਨੂੰ ਟਰਾਟਸਕੀ ਦੇ ਵਿਅਕਤਿੱਤਵ ਤੇ ਉਸ ਦੀ ਦ੍ਰਿਸ਼ਟੀ ਵਿੱਚ ਵਧੇਰੇ ਪ੍ਰਬਲਤਾ ਮਹਿਸੂਸ ਹੋਣ ਲੱਗ ਪਈ। (**ਪਾਸ਼ : ਜੀਵਨ ਤੇ ਰਚਨਾ**, ਪੰਨਾ 27)

ਇਨ੍ਹਾਂ ਕਵੀਆਂ ਅਤੇ ਚਿੰਤਕਾਂ ਦਾ ਪਾਸ਼ ਦੀ ਕਵਿਤਾ ਤੇ ਕਿੰਨਾ ਪ੍ਰਭਾਵ ਪਿਆ। ਨਾਲ ਹੀ ਉਹ ਸਮਾਂ ਵੀ ਮਹੱਤਵਪੂਰਨ ਜਿਸ ਨੇ ਨਕਸਲਵਾੜੀ ਅੰਦੋਲਨ ਦੀ ਸਿਆਸੀ ਵਿਧੀ 'ਤੇ ਹੀ ਸਵਾਲੀਆ ਨਿਸ਼ਾਨ ਲਾ ਦਿੱਤਾ ਸੀ। ਕਵੀ ਹੀ ਕਵਿਤਾ ਨਹੀਂ ਲਿਖਦਾ, ਇਤਿਹਾਸ ਵੀ ਇਸ ਤੋਂ ਲਿਖਵਾਉਂਦਾ ਹੈ। ਪਾਸ਼ ਦਾ ਹੁਣ ਦਾ ਸਮਾਂ ਪੜਚੋਲ ਦਾ ਸੀ। ਸੁਪਨਾ ਤਾਂ ਬਰਕਰਾਰ ਸੀ ਪਰ ਇਸ ਦੀ ਪੂਰਤੀ 'ਤੇ ਸ਼ੱਕ ਹੀ ਸ਼ੱਕ ਸੀ। ਭਾਰਤ ਵਿੱਚ ਚੀਨੀ ਮਾਓਵਾਦ ਪ੍ਰਸ਼ਨਾਂ ਦੇ ਘੇਰੇ 'ਚ ਤਾਂ ਪਹਿਲਾਂ ਹੀ ਸੀ ਹੁਣ ਇਹ ਪਾਸ਼ ਲਈ ਵੀ ਸਵੈ-ਮੁਲਾਂਕਣ ਦਾ ਸਮਾਂ ਸੀ। ਸੰਵਾਦ ਦੀ ਕਾਵਿ ਭਾਸ਼ਾ ਦਾ ਉਦੈ ਹੋ ਰਿਹਾ ਸੀ।

ਸੰਵਾਦ ਦੀ ਇਸ ਦੌਰ ਦੀ ਕਵਿਤਾ ਜ਼ਿੰਦਗੀ ਨੂੰ ਵੀ ਨੇੜਿਓਂ ਦੇਖਦੀ ਹੈ। ਮੁਹੱਬਤ, ਰਿਸ਼ਤਗੀਆਂ ਅਤੇ ਵਿਸ਼ਵ ਦੇ ਹੋਰ ਪ੍ਰਗਤੀਸ਼ੀਲ ਕਵੀਆਂ ਬਾਰੇ ਸੰਵਾਦ ਵੀ ਇਸ ਕਵਿਤਾ ਵਿੱਚ ਦਾਖਲ ਹੋ ਜਾਂਦਾ ਹੈ। ਪਾਸ਼ ਦੀਆਂ ਅਜਿਹੀਆਂ ਕਵਿਤਾਵਾਂ ਵਿੱਚ ਮੇਰੇ ਕੋਲ, ਜਨਮ ਦਿਨ, ਇੰਜ ਹੀ ਸਹੀ, ਹੱਥ ਆਦਿ ਹਨ। ਵਿਚਾਰਧਾਰਕ ਸੰਵਾਦ ਵਾਲੀਆਂ ਕਵਿਤਾਵਾਂ ਵਿੱਚ ਵਿਸ਼ੇਸ਼ ਹਨ : ਸੰਵਿਧਾਨ, ਲੰਕਾ ਦੇ ਇਨਕਲਾਬੀਆਂ ਨੂੰ, ਅਹਿਮਦ ਸਲੀਮ ਦੇ ਨਾਂ, ਜੰਗ : ਕੁਝ ਪ੍ਰਭਾਵ। ਜਿਥੇ ਕਵਿਤਾ ਖ਼ਤਮ ਨਹੀਂ ਹੁੰਦੀ ਇਸ ਸੰਗ੍ਰਹਿ (ਸਾਡੇ ਸਮਿਆਂ ਵਿੱਚ ਵੀ ਇੱਕ ਹੋਰ ਭਾਵਪੂਰਤ ਸੰਵਾਦ ਵਾਲੀ ਕਵਿਤਾ ਹੈ। ਹੁਣ ਪਾਸ਼ ਨੂੰ ਇਹ ਪਤਾ ਹੈ ਕਿ ਉਸ ਦੀ ਕਵਿਤਾ ਪਿੰਡ ਦੇ ਅਨਪੜ੍ਹ ਲੋਕਾਂ ਲਈ ਕੋਈ ਸਮਾਜਵਾਦੀ ਨਿਜ਼ਾਮ ਨੂੰ ਲਿਆਉਣ ਵਾਲੀ ਸ਼ੈਅ ਨਹੀਂ, ਚੇਤਨਾ ਨੂੰ ਪ੍ਰਚੰਡ ਕਰਨ ਦਾ ਸਿਰਜਣਾਤਮਕ ਮਾਧਿਅਮ ਜ਼ਰੂਰ ਹੈ :

ਮੇਰੇ ਦੋਸਤੋ, ਕੀ ਦੱਸਾਂ
ਬੜਾ ਪੁਰਾਣਾ ਹੈ ਸਵਾਲਾਂ ਦਾ ਦਰੱਖਤ
ਤੇ ਇਸ ਦੇ ਪੱਤਿਆਂ ਨਾਲ ਲਾਡ ਕਰ ਰਹੀ ਹੈ
ਸਿਆਸਤ ਦੀ ਹਵਾ,
ਤੇ ਬਾਕੀ ਸਭ ਕੁਝ ਛੱਡ ਦਿੱਤਾ ਗਿਆ ਹੈ
ਕਹੀਆਂ, ਕੁਹਾੜੇ ਵਾਲਿਆਂ ਦੀ ਅਕਲ ਉੱਤੇ
ਕਵਿਤਾ ਤੁਹਾਡੇ ਲਈ

ਵਿਰੋਧੀ ਪਾਰਟੀਆਂ ਦੇ ਬੈਂਚਾਂ ਵਰਗੀ ਹੈ
ਜੋ ਸਦਾ ਅੱਗ ਅੱਗ ਦਾ ਸ਼ੋਰ ਪਾਉਂਦੇ ਹਨ
ਅਤੇ ਅੱਗ ਨਾਲ਼ ਖੇਡਣ ਦੀ ਮਨਾਹੀ ਨੂੰ
ਹਮੇਸ਼ਾ ਸਿਰ ਝੁਕਾਉਂਦੇ ਹਨ।

ਮਾਫ਼ ਕਰਨਾ ਮੇਰੇ ਪਿੰਡ ਦੇ ਯਾਰੋ
ਮੇਰੀ ਕਵਿਤਾ ਤੁਹਾਡੇ ਮਸਲਿਆਂ ਨੂੰ ਹੱਲ ਨਹੀਂ ਕਰ ਸਕਦੀ।
ਮਸਲਿਆਂ ਦਾ ਮਤਾ ਮੇਰੇ ਦੋਸਤੋ ਕੁਝ ਇਸ ਤਰ੍ਹਾਂ ਹੁੰਦੈ
ਕਿ ਕਵਿਤਾ ਉੱਕਾ ਹੀ ਨਾਕਾਫ਼ੀ ਹੁੰਦੀ ਹੈ
ਤੇ ਤੁਸੀਂ ਬੜੀ ਦੂਰ ਨਿਕਲ ਜਾਂਦੇ ਹੋ-
ਤਿੱਖੀਆਂ ਚੀਜ਼ਾਂ ਦੀ ਭਾਲ ਵੀ ਵਿੱਚ
ਮਸਲਿਆਂ ਦਾ ਮਤਾ ਕੁਝ ਏਦਾਂ ਦਾ ਹੁੰਦਾ ਹੈ
ਕਿ ਤੁਹਾਡਾ ਸਬਰ ਥੱਪੜ ਮਾਰ ਦਿੰਦਾ ਹੈ
ਤੁਹਾਡੇ ਕਾਇਰ ਮੂੰਹ ਉੱਤੇ
ਤੇ ਤੁਸੀਂ ਉਸ ਜਗ੍ਹਾ ਤੋਂ ਸ਼ੁਰੂ ਕਰਦੇ ਹੋ
ਜਿਥੇ ਕਵਿਤਾ ਖ਼ਤਮ ਹੁੰਦੀ ਹੈ...
(**ਜਿਥੇ ਕਵਿਤਾ ਖ਼ਤਮ ਹੁੰਦੀ ਹੈ, ਉੱਡੇ ਬਾਜ਼ਾਂ ਮਗਰ**)

ਪਾਸ਼ ਦੀ ਕਵਿਤਾ ਬਹੁਤ ਹੀ ਮਹੱਤਵਪੂਰਨ ਪੜਾਅ ਸਾਡੇ ਸਮਿਆਂ ਵਿੱਚ ਦੀ ਕਵਿਤਾ ਨਾਲ ਹੁੰਦਾ। ਇਸ ਦੌਰ ਦੀ ਕਵਿਤਾ ਵਿੱਚ ਰੋਮਾਂਚਿਕ ਸੁਪਨੇ ਦੇ ਅੰਤ ਦਾ ਵਿਸ਼ਾਦ ਅਤੇ ਵਿਸ਼ਲੇਸ਼ਣ ਹੈ। ਸੰਵਾਦ ਇੱਕ ਨਵੇਂ ਪ੍ਰਵਚਨ ਵਿੱਚ ਪ੍ਰਵੇਸ਼ ਕਰਦਾ ਹੈ। ਸਹੀ ਸਿਆਸਤ ਦੀ ਪਛਾਣ ਦਾ ਦਾਰਸ਼ਨਿਕ ਸੰਵਾਦ ਵੀ ਹੈ। ਅਸਫ਼ਲਤਾ ਦਾ ਵਿਸ਼ਾਦ ਵੀ ਹੈ। ਨਿਰਾਸ਼ਾ ਦਾ ਦਾਰਸ਼ਨਿਕ ਕਾਵਿਕ ਪ੍ਰਗਟਾਅ ਇਸ ਦੌਰ ਦੀ ਕਵਿਤਾ ਨੂੰ ਵਿਸ਼ੇਸ਼ ਬਣਾਉਂਦਾ ਹੈ। ਅਸਲ ਵਿੱਚ ਪਾਸ਼ ਦੀ ਕਵਿਤਾ ਕ੍ਰਾਂਤੀ ਦੇ ਭਾਵੁਕ ਅਤੇ ਰੋਮਾਂਟਿਕ ਸੁਪਨੇ ਤੋਂ ਅਗਾਂਹ ਦੀਆਂ ਹਕੀਕੀ ਪ੍ਰਸਥਿਤੀਆਂ ਦੀ ਤਲਾਸ਼ ਵੱਲ ਇਸੇ ਦੌਰ ਵਿੱਚ ਅਹੁਲਦੀ ਹੈ। ਕ੍ਰਾਂਤੀ ਦੀ ਅਸਫਲਤਾ ਦੇ ਠੋਸ ਕਾਰਨਾਂ ਦੀ ਤਲਾਸ਼ ਦਾ ਕਾਵਿਕ ਸੰਵਾਦ ਪੈਦਾ ਹੁੰਦਾ ਹੈ। ਵਿਸ਼ਲੇਸ਼ਣ ਦਾ ਇਹ ਕਾਵਿ-ਪ੍ਰਵਚਨ ਕ੍ਰਾਂਤੀ ਦੇ ਪਾਠ ਦਾ ਨਵਾਂ ਅਧਿਆਇ ਲਿਖਦਾ ਹੈ। ਉਦੇਸ਼ ਦੀ ਪ੍ਰਤੀਬੱਧਤਾ ਤਾਂ ਉਸੇ ਤਰ੍ਹਾਂ ਹੈ, ਪਰ ਹੁਣ ਪ੍ਰਸਥਿਤੀਆਂ ਨਾਲ ਸੰਵਾਦ ਵਧੇਰੇ ਦਾਰਸ਼ਨਿਕ ਬਿਰਤੀ ਵਾਲਾ ਹੈ। ਸਮਾਜਵਾਦੀ ਕ੍ਰਾਂਤੀ ਦੀ ਸਿਆਸਤ ਨੇ ਮੱਧਵਰਗੀ ਭਾਰਤੀ ਵਰਗ ਦੀ ਸਵਾਰਥੀ ਬਿਰਤੀ ਨੂੰ ਵੀ ਇਸ ਅਸਫ਼ਲਤਾ ਦਾ ਜ਼ਿੰਮੇਵਾਰ ਮੰਨਦੀ ਰਹੀ ਹੈ। ਪਾਸ਼ ਦੀ ਕਾਮਰੇਡ ਨਾਲ ਗੱਲਬਾਤ ਨਾਂ ਦੀ ਲੰਮੀ ਕਵਿਤਾ ਵੀ ਮੱਧਵਰਗੀ ਕਾਮਰੇਡ ਨਾਲ ਕੀਤਾ ਐਸਾ ਹੀ ਵਾਰਤਾਲਾਪ ਹੈ। ਇਸ ਬਾਰੇ ਅਮਰਜੀਤ ਚੰਦਨ ਦੇ ਵਿੱਚਾਰ ਦੇਖਦੇ ਹਾਂ : ਪਾਸ਼ ਦੀ ਕਵਿਤਾ ਦੇ ਦੋ ਦੌਰ ਹਨ—ਪਹਿਲਾ ਯੁਯੁ ਤਸਾ ਤੇ ਦੂਸਰਾ ਜਗਿਆਸਾ ਦਾ। ਇਸ ਦੀਆਂ ਪਹਿਲੀਆਂ ਦੋ ਕਿਤਾਬਾਂ 'ਚ ਯੁਯੁ ਤਸਾ ਹੈ ਤੇ ਤੀਜੀ ਤੇ ਆਖ਼ਰੀ ਕਿਤਾਬ 'ਚ ਜਗਿਆਸਾ।

ਇਸ ਕਵਿਤਾ ਦੇ ਪ੍ਰਮੁੱਖ ਕਾਵਿ ਪ੍ਰਵਚਨਾਂ ਵਿੱਚ ਸਹੀ ਰਾਜਨੀਤੀ ਦੀ ਤਲਾਸ਼ ਦਾ ਥੀਮ ਪ੍ਰਮੁੱਖ ਹੈ। ਭਾਵੇਂ ਇਸ ਪ੍ਰਵਚਨ ਲਈ, ਪਾਸ਼ ਜਿਹੜਾ ਗਿਆਨ ਪ੍ਰਾਪਤ ਕਰ ਰਿਹਾ ਹੈ, ਉਸ ਬਾਰੇ ਪੰਜਾਬੀ ਸਾਹਿਤ ਆਲੋਚਕ ਰੋਟਸਕੀ ਅਤੇ ਗ੍ਰਾਮਸ਼ੀ ਦਾ ਵੀ ਨਾਂ ਲੈਂਦੇ ਹਨ। ਟਰੋਟਸਕੀ ਬਾਰੇ ਤਾਂ ਪਾਸ਼ ਖ਼ੁਦ ਵੀ ਕਈ ਵਾਰੀ ਜ਼ਿਕਰ ਕਰਦਾ ਹੈ, ਗ੍ਰਾਮਸ਼ੀ ਦੀਆਂ ਲਿਖਤਾਂ ਦਾ ਕੋਈ ਡੂੰਘਾ ਅਧਿਐਨ ਨਜ਼ਰ ਨਹੀਂ ਆਉਂਦਾ, ਖ਼ਾਸ ਕਰ ਲੋਕਧਾਰਾ ਬਾਰੇ ਪਾਸ਼ ਦੀ ਸਮਝ ਇੱਕਹਿਰੇਪਨ ਦੀ ਹੀ ਸ਼ਿਕਾਰ ਰਹੀ ਜਦ ਕਿ ਗ੍ਰਾਮਸ਼ੀ ਲੋਕਧਾਰਾ ਦੇ ਬਹੁ-ਪੱਖੀ ਚਰਿੱਤਰ ਨੂੰ ਬਹੁਤ ਹੀ ਗੰਭੀਰਤਾ ਨਾਲ ਅਧਿਐਨ ਦਾ ਕੇਂਦਰ ਬਣਾਉਂਦਾ ਹੈ। ਪਰ ਇਹ ਦਰੁਸਤ ਹੈ ਕਿ ਪਾਸ਼ ਹੁਣ ਕ੍ਰਾਂਤੀ ਦੇ ਪਾਠ ਬਾਰੇ, ਕ੍ਰਾਂਤੀਕਾਰੀ ਸਾਹਿਤ ਅਤੇ ਦਰਸ਼ਨ ਦਾ ਅਧਿਐਨ ਡੂੰਘਾਈ ਨਾਲ ਕਰਨ ਲੱਗਾ ਸੀ ਜਿਸ ਦਾ ਪ੍ਰਭਾਵ ਉਸ ਦੇ ਕਾਵਿ-ਪ੍ਰਵਚਨ 'ਤੇ ਵੀ ਪੈਣਾ ਲਾਜ਼ਮੀ ਸੀ।



ਸਾਡੇ ਸਮਿਆਂ ਵਿੱਚ ਕਾਵਿ-ਸੰਗ੍ਰਹਿ ਦੀ ਪਹਿਲੀ ਹੀ ਕਵਿਤਾ ਇਨਕਾਰ ਆਪਣੇ ਕ੍ਰਾਂਤੀਕਾਰੀ ਪਾਠ ਦੇ ਸੁਹਜ-ਸ਼ਾਸਤਰ ਦਾ ਮੈਨੀਫੈਸਟੋ ਹੈ। ਐਸੇ ਐਲਾਨ ਭਾਵੇਂ ਉੱਡਦੇ ਬਾਜ਼ਾਂ ਮਗਰ ਦੀਆਂ ਕੁਝ ਕਵਿਤਾਵਾਂ ਵਿੱਚ ਵੀ ਮਿਲਦੇ ਹਨ ਪਰ ਉਹ ਇਵੇਂ ਦੇ ਸਪੱਸ਼ਟ ਅਤੇ ਦਾਰਸ਼ਨਿਕ ਬਿਰਤੀ ਵਾਲੇ ਨਹੀਂ ਸਨ। ਇਸ ਐਲਾਨ ਤੋਂ ਬਾਅਦ ਉਹ ਕ੍ਰਾਂਤੀਕਾਰੀ ਪਾਠ ਦੇ ਮੂਲ ਆਧਾਰ ਨੂੰ ਪ੍ਰਤੀਬੱਧਤਾ ਕਵਿਤਾ ਵਿੱਚ ਪ੍ਰਗਟ ਕਰਦਾ ਹੈ। ਇਸ ਕਵਿਤਾ ਨੂੰ ਪੜ੍ਹਦੇ ਹਾਂ :

**ਪ੍ਰਤੀਬੱਧਤਾ**
ਅਸੀਂ ਐਵੇਂ ਮੁੱਚੀ ਦਾ ਕੁਝ ਵੀ ਨਹੀਂ ਚਾਹੁੰਦੇ
ਅਸੀਂ ਜ਼ਿੰਦਗੀ, ਬਰਾਬਰੀ ਜਾਂ ਕੁਝ ਵੀ ਹੋਰ
ਏਸੇ ਤਰ੍ਹਾਂ ਸੱਚੀ-ਮੁੱਚੀ ਦਾ ਚਾਹੁੰਦੇ ਹਾਂ
ਅਸੀਂ ਐਵੇਂ ਮੁੱਚੀ ਦਾ ਕੁਝ ਵੀ ਨਹੀਂ ਚਾਹੁੰਦੇ
ਤੇ ਅਸੀਂ ਸਾਰਾ ਕੁਝ ਸੱਚੀਂ ਮੁੱਚੀਂ ਦਾ ਦੇਖਣਾ ਚਾਹੁੰਦੇ ਹਾਂ
ਜ਼ਿੰਦਗੀ, ਸਮਾਜਵਾਦ, ਜਾਂ ਕੁਝ ਵੀ ਹੋਰ
(ਪ੍ਰਤੀਬੱਧਤਾ, ਸਾਡੇ ਸਮਿਆਂ ਵਿੱਚ)

ਪਾਸ਼ ਦੀ ਕਵਿਤਾ ਇਸ ਦੌਰ ਵਿੱਚ ਕ੍ਰਾਂਤੀ ਦੇ ਕਾਵਿ-ਪਾਠ ਦਾ ਨਵਾਂ ਵਿਸਥਾਰ ਤਲਾਸ਼ਦੀ ਹੈ। ਕ੍ਰਾਂਤੀਕਾਰੀ ਪਾਠ ਲਈ ਮੌਲਿਕ ਅਤੇ ਨਵੇਂ ਕਾਵਿ-ਸ਼ਾਸਤਰ ਦੀ ਤਲਾਸ਼ ਦੀ ਸੁਚੇਤਨਾ ਤਾਂ ਪਾਸ਼ ਨੂੰ ਉਡਦੇ ਬਾਜਾਂ ਮਗਰ ਦੀ ਕਵਿਤਾ ਸਮੇਂ ਹੀ ਹੋ ਗਈ ਸੀ ਪਰ ਵਿੱਚਾਰਧਾਰਕ ਸੰਵਾਦ ਦਾ ਬਹੁ-ਪੱਖੀ ਉਚਾਰ ਸਾਡੇ ਸਮਿਆਂ ਵਿੱਚ ਕਵਿਤਾ ਵਿੱਚ ਹੀ ਵਧੇਰੇ ਗੰਭੀਰ ਰੂਪ ਅਖ਼ਤਿਆਰ ਕਰਦਾ ਹੈ। ਹੁਣ ਪਾਸ਼ ਹੁਣ ਟਰੋਟਸਕੀ, ਲੁਨਚਰਸਕੀ,

ਪਲੇਖਾਨੋਵ ਦੀਆਂ ਕਿਰਤਾਂ ਦਾ ਆਲੋਚਾਤਮਿਕ ਵਿਸ਼ਲੇਸ਼ਣ ਵੀ ਕਰਦਾ ਹੈ। ਪਾਸ਼ ਦੀ ਵਿਲੱਖਣਤਾ ਇਹ ਹੈ ਕਿ ਉਹ ਆਪਣੀ ਕਵਿਤਾ ਲਈ ਕੇਵਲ ਇਨ੍ਹਾਂ ਸਿਧਾਂਤਾਂ ਦੇ ਪਰਤੋ ਤੋਂ ਵੱਧ, ਜੀਵਨ ਘੋਲ ਅਤੇ ਪੰਜਾਬ ਦੀਆਂ ਆਪਣੀਆਂ ਸਥਾਨਕ ਪ੍ਰਸਥਿਤੀਆਂ 'ਚੋਂ ਹੀ ਇਸ ਪਾਠ ਦੀ ਸਿਰਜਣਾ ਕਰਨਾ ਚਾਹੁੰਦਾ ਹੈ। ਉਹ ਸੁਰਜੀਤ ਪਾਤਰ ਨੂੰ 1975 ਵਿੱਚ ਲਿਖੀ ਚਿੱਠੀ ਵਿੱਚ ਇਸ ਲਈ ਆਪਣੇ-ਆਪ ਨੂੰ ਪ੍ਰਯੋਗਸ਼ਾਲਾ ਦਾ ਮਾਲ ਬਣਨ ਦੀ ਵਕਾਲਤ ਕਰਦਾ ਹੈ। ਆਪਣੇ ਕ੍ਰਾਂਤੀਕਾਰੀ ਪਾਠ ਲਈ ਉਹ ਪੁਰਾਣੇ ਸੁਹਜ ਮਾਡਲਾਂ ਨੂੰ ਢਹਿ ਢੇਰੀ ਕਰਕੇ ਅਸ਼ੁੱਧ ਕਵਿਤਾ ਦੀ ਸਿਰਜਣਾ ਦਾ ਆਦਰਸ਼ ਪ੍ਰਗਟ ਕਰਦਾ ਹੈ। ਮੈਨੂੰ ਲਗਦਾ ਹੈ ਪਾਸ਼ ਦਾ ਇਹ ਅਸ਼ੁੱਧ ਕਵਿਤਾ ਦਾ ਮਾਡਲ ਉਸ ਕਵਿਤਾ ਦਾ ਵਿਰੋਧ ਸੀ, ਜਿਸ ਨੂੰ ਸੁਹਜਵਾਦ ਅਤੇ ਪ੍ਰਯੋਗਵਾਦ ਆਖਿਆ ਜਾ ਰਿਹਾ ਸੀ। ਮੌਲਿਕ ਕ੍ਰਾਂਤੀਕਾਰੀ ਪਾਠ ਲਈ ਉਹ ਪੁਰਾਣੇ ਸੁਹਜ ਮਾਡਲਾਂ ਨੂੰ ਢਹਿ-ਢੇਰੀ ਕਰਕੇ ਅਸ਼ੁੱਧ ਕਵਿਤਾ ਦਾ ਮਾਡਲ ਉਸ ਕਵਿਤਾ ਦਾ ਵਿਰੋਧ ਸੀ ਜਿਸ ਨੂੰ ਸੁਹਜਵਾਦ ਅਤੇ ਪ੍ਰਯੋਗਵਾਦ ਆਖਿਆ ਜਾ ਰਿਹਾ ਸੀ। ਮੌਲਿਕ ਕ੍ਰਾਂਤੀਕਾਰੀ ਪਾਠ ਦੀ ਸਿਰਜਣਾ ਲਈ ਹਰਿਭਜਨ ਸਿੰਘ ਦੇ ਸੁਹਜਵਾਦ ਅਤੇ ਆਹਲੂਵਾਲੀਏ ਦੇ ਪ੍ਰਯੋਗਵਾਦ ਤੋਂ ਪਾਰ ਜਾ ਕੇ ਜਿਸ ਮੌਲਿਕ ਸੁਹਜ-ਸ਼ਾਸਤਰ ਦਾ ਨਿਰਮਾਣ ਪਾਸ਼ ਨੇ ਕੀਤਾ, ਉਸ ਦਾ ਬਹੁਤ ਹੀ ਪ੍ਰਭਾਵਸ਼ਾਲੀ ਪ੍ਰਗਟਾ, ਇਨਕਾਰ ਕਵਿਤਾ ਵਿੱਚ ਹੋਇਆ ਦੇਖਿਆ ਜਾ ਸਕਦਾ ਹੈ। ਪਾਸ਼ ਦੀ ਕਵਿਤਾ ਦੇ ਸੁਹਜ-ਸ਼ਾਸਤਰ ਦੀ ਇੱਕ ਕ੍ਰਾਂਤੀਕਾਰੀ ਉਡਾਣ ਇਸ ਨੂੰ ਡੀ-ਕਲਾਸ ਕਰਨ ਵਿੱਚ ਵੀ ਹੈ। ਡੀ-ਕਲਾਸ ਤੋਂ ਮੇਰਾ ਭਾਵ ਇਹ ਹੈ ਕਿ ਪਾਸ਼ ਨੇ ਆਧੁਨਿਕ ਕਵਿਤਾ ਵਿੱਚ ਪਹਿਲੀ ਵਾਰ ਛੋਟੀ ਕਿਸਾਨੀ ਅਤੇ ਮਜ਼ਦੂਰ ਜਮਾਤ ਦੇ ਜੀਵਨ ਨੂੰ ਆਪਣੀ ਕਵਿਤਾ ਦਾ ਵਸਤੂ ਬਣਾਇਆ।

'ਖੁਸ਼ੀਆਂ ਚੂਹੜਾ', 'ਵੀਰੂ ਬੱਕਰੀਆਂ ਵਾਲਾ', 'ਧੂਮਾਂ ਤਰਖਾਣ', 'ਪਿਆਰਾ ਨਾਈ', 'ਮਹਿੰਦਰ ਵਾਗੀ', 'ਦਰਸ਼ੀ ਦਿਹਾੜੀਦਾਰ', 'ਚਰਨਾ ਅਮਲੀ', 'ਪਿੰਡ ਦੇ ਅਨਪੜ੍ਹ ਮੁੰਡੇ', 'ਬੁੱਢਾ ਮੋਚੀ', ਨਾਇੱਕ ਬਣਦੇ ਹਨ।

ਪਾਸ਼ ਆਪਣੀਆਂ ਕਵਿਤਾਵਾਂ ਦੇ ਸਮੁੱਚੇ ਬਿੰਬ ਵਿਧਾਨ ਅਤੇ ਅਲੰਕਾਰਕ ਸੁਹਜ ਦੇ ਮੌਲਿਕ ਰੂਪ ਨੂੰ ਘੜ ਦਿੰਦਾ ਹੈ। ਕ੍ਰਾਂਤੀਕਾਰੀ ਸੁਹਜ-ਸ਼ਾਸਤਰ ਦਾ ਇੱਕ ਅਸਲੋਂ ਰੂਪ ਉਜਾਗਰ ਹੁੰਦਾ ਹੈ। ਅਸੀਂ ਇਸ ਨੂੰ ਪ੍ਰੋਲੇਤਤਾਰੀ ਕਵਿਤਾ ਦੇ ਸੁਹਜ-ਸ਼ਾਸਤਰ ਦੇ ਤੌਰ 'ਤੇ ਵੀ ਪੜ੍ਹ ਸਕਦੇ ਹਾਂ। ਇਹ ਪ੍ਰਗਤੀਸ਼ੀਲ ਕਵਿਤਾ ਤੋਂ ਵੱਖਰੇ ਤੇ ਮੌਲਿਕ ਕਾਵਿ-ਸ਼ਾਸਤਰ ਦੀ ਸ਼ੁਰੂਆਤ ਸੀ ਜਿਸ ਦਾ ਸਿਹਰਾ ਪਾਸ਼ ਨੂੰ ਹੀ ਜਾਂਦਾ ਹੈ। ਇਸ ਸੁਹਜ ਲਈ ਉਸ ਨੇ ਨਵੇਂ ਰੂਪਕ ਘੜੇ ਜਿਵੇਂ : 'ਸੁਕਦੀ ਜਾ ਰਹੀ ਸਾਉਣੀ', 'ਖੁਰਲੀ ਬੱਝਿਆ ਬਲਦ', 'ਅਮਲੀ ਦਾ ਹੋਕਾ', 'ਖਾਧੇ ਬੂਹੇ ਦੀ ਚੁਗਾਠ', 'ਢੱਠੇ ਹੋਏ ਘਰ ਦੇ ਮਲਬੇ 'ਚੋਂ ਝਾਕਦਾ ਆਲਾ', 'ਜਹਾਲਤ ਦੀ ਗਿਰਝ', 'ਪੋਣੇ ਦੀ ਮਿੱਠੀ ਮਹਿਕ', 'ਕੁਲੀਆਂ ਸ਼ਾਮਾਂ ਦੇ ਪਿੰਡੇ ਤੇ ਰੀਂਗਣ ਵਾਲੇ ਭੁੱਚਰ ਜਿਹੇ ਕੰਡਰਨੇ' ਆਦਿ। ਇੱਕ ਹੋਰ ਨੁਕਤਾ ਨੋਟ ਕਰਨ ਵਾਲਾ ਕਿ ਸਾਡੇ ਸਮਿਆਂ ਵਿੱਚ ਕਾਵਿ-ਸੰਗ੍ਰਹਿ ਦੀ ਕਵਿਤਾ ਵਿੱਚ ਬਿੰਬ ਵਿਧਾਨ ਵੀ ਹੋਰ ਫੈਲਦਾ ਹੈ। ਲੋਕਧਾਰਾਈ ਸਿਰਜਣਾ ਨਾਲ ਵਿਰੋਧ ਵੀ ਸਿੱਧੜ ਨਹੀਂ ਰਹਿੰਦਾ। ਇਸ ਵਿੱਚ ਨਵੀਂ ਜਟਿਲਤਾ ਸਮਾਉਂਦੀ ਹੈ। ਕਲਾਮ ਮਿਰਜ਼ਾ ਇਸ ਦੀ ਉਦਾਹਰਣ ਹੈ।

ਪਾਸ਼ ਦੀ ਇਸ ਦੌਰ ਦੀ ਕਵਿਤਾ ਦੇ ਵਿਚਾਰਕ ਆਸਣ ਵਿੱਚ ਆ ਰਹੇ ਫੈਲਾਉ ਦਾ ਕਾਰਨ ਨਿਰਸੰਦੇਹ ਉਹ ਸੰਵਾਦ ਸੀ ਜਿਹੜਾ ਉਹ ਆਪਣੇ ਆਪ ਨਾਲ ਵੀ ਅਤੇ ਹੋਰ ਸਿਹਚਕਾਂ ਨਾਲ ਰਚਾ ਰਿਹਾ ਸੀ। 1975 ਵਿੱਚ ਸੁਰਜੀਤ ਪਾਤਰ ਨੂੰ ਲਿਖੀ ਚਿੱਠੀ ਦੇ ਕੁਝ ਅੰਸ਼ ਦੇਖਦੇ ਹਾਂ :

ਏਥੋਂ ਤੱਕ ਕਿ ਚੀਜ਼ਾਂ ਨੂੰ ਮਹਿਸੂਸ ਕਰਨ ਦੇ ਢੰਗ ਵੀ ਅਸੀਂ ਲੁਟੇਰੀਆਂ ਜਮਾਤਾਂ ਤੋਂ ਲਏ ਹਨ। ਮਾਰਕਸਵਾਦੀ ਸੁਹਜ ਪ੍ਰਣਾਲੀ ਦੀ ਨਾ ਅਜੇ ਕੋਈ ਖ਼ਾਸ ਉਮਰ ਹੈ ਤੇ ਨਾ ਖ਼ਾਸ ਪ੍ਰਾਪਤੀ। ਸਗੋਂ ਇਹਦੇ ਆਧਾਰ ਵੀ ਭਲੀ ਭਾਂਤ ਨਿਸ਼ਚਿਤ ਨਹੀਂ ਹੋਏ। ਪਲੇਖਾਨੋਵ ਅਤੇ ਲੂਨਾਚਾਰਸਕੀ ਨੇ ਅਜੇ ਸੁਹਜ ਦੇ ਮਾਮਲੇ ਵਿੱਚ ਲੁਟੇਰੀ ਜਮਾਤ ਦੇ ਸਿਰਫ਼ ਸਿਆਸੀ ਪ੍ਰਭਾਵਾਂ ਨੂੰ ਤੋੜਨ ਲਈ ਜ਼ੋਰ ਲਾਇਆ ਹੈ। ਉਨ੍ਹਾਂ ਨੇ ਸੁਹਜ ਨੂੰ ਇਤਿਹਾਸਕ ਪਰਸਪੈਕਟਿਵ ਐਤ ਪ੍ਰਾਸੈਸ ਵਿੱਚ ਨਹੀਂ ਪਰਖਿਆ ਅਤੇ ਲੁਕਾਚ ਨੇ ਬਿਲਕੁਲ ਆਧੁਨਿਕ ਕਾਲ ਤੋਂ ਆਪਣਾ ਕੰਮ ਸ਼ੁਰੂ ਕਰ ਲਿਆ।

ਸ਼ੋਸ਼ਿਤ ਵਰਗ ਦਾ ਬਾਰੀਕ ਅਤੇ ਮੌਲਿਕ ਆਤਮਿਕ ਜੀਵਨ ਕਿਹੜੀਆਂ ਨੀਹਾਂ ਉੱਤੇ ਉਸਰੇਗਾ ਹਿ ਕੇਵਲ ਚਿੰਤਕ ਹੀ ਨਹੀਂ ਦੱਸ ਸਕਦੇ। ਅਨੇਕਾਂ ਮੇਰੇ ਵਰਗੇ ਲਟ ਬੋਰਿਆਂ ਨੂੰ ਪ੍ਰਯੋਗਸ਼ਾਲਾ ਦਾ ਮਾਲ ਬਣਨਾ ਪਏਗਾ ਜਿਵੇਂ ਚੰਦ ਉੱਤੇ ਪਹਿਲਾਂ ਚੂਹੇ ਭੇਜੇ ਜਾਂਦੇ ਸਨ। ਏਹ ਕੰਮ ਕੇਵਲ ਅਸ਼ੁੱਧ ਕਵਿਤਾ ਨਾਲ ਹੀ ਹੋ ਸਕਦਾ ਹੈ, ਜਿਹਦਾ ਇਸ਼ਾਰਾ ਪਾਬਲੋ ਨੇਰੂਦਾ ਨੇ ਦਿੱਤਾ ਸੀ।

ਪਾਸ਼ ਦੀ ਇਸ ਚਿੱਠੀ ਵਿੱਚਲੇ ਵਿਚਾਰ ਗੰਭੀਰਤਾ ਦੀ ਮੰਗ ਕਰਦੇ ਹਨ। ਵਿਸ਼ਵ ਵਿੱਚ ਜਿਸ ਸਮਾਜਵਾਦੀ ਯਥਾਰਥਵਾਦ ਦਾ ਪ੍ਰਯੋਗ ਗੋਰਕੀ ਕਰ ਚੁੱਕਿਆ ਸੀ, ਉਸ ਲਈ ਸਾਡੀਆਂ ਪ੍ਰਸਥਿਤੀਆਂ ਦਾ ਪਰੀਪੇਖ ਫਿੱਟ ਨਹੀਂ ਸੀ ਬੈਠਦਾ। ਪੰਜਾਬੀ ਆਲੋਚਨਾ ਵਿੱਚ ਸੇਖੋਂ ਅਤੇ ਕਿਸ਼ਨ ਸਿੰਘ ਵੀ ਮੱਧਕਾਲ ਦੇ ਸਾਹਿਤ ਦਾ ਸੁਹਜ ਸ਼ਾਸਤਰ ਦੁਆਲੇ ਬਹੁਤਾ ਜ਼ੋਰ ਲਾ ਰਹੇ ਸਨ। ਪ੍ਰਗਤੀਵਾਦੀ ਲਹਿਰ ਨੇ ਜਿਸ ਕਾਵਿ ਸ਼ਾਸਤਰ ਦਾ ਅੱਧਾ ਅਧੂਰਾ ਰੂਪ ਬਣਾਇਆ ਸੀ, ਉਸ ਨਾਲ ਪਹਿਲਾਂ ਹੀ ਜੁਝਾਰਵਾਦ ਦਾ ਤਿੱਖਾ ਵਿਰੋਧ ਚੱਲ ਰਿਹਾ ਸੀ। ਭਾਵੇਂ ਕਿ ਬਾਅਦ ਵਿੱਚ ਸਾਂਝੇ ਉਦੇਸ਼ ਦੇ ਨੁਕਤੇ ਤੋਂ ਪ੍ਰਗਤੀਵਾਦ ਦੇ ਕੁਝ ਆਲੋਚਕਾਂ ਨੇ ਇਸ ਨੂੰ ਨਵ-ਪ੍ਰਗਤੀਵਾਦ ਵੀ ਕਿਹਾ ਪਰ ਪਾਸ਼ ਦੀ ਕ੍ਰਾਂਤੀਕਾਰੀ ਕਵਿਤਾ ਲਈ ਇਹ ਮੈਚ ਨਹੀਂ ਸੀ ਕਰਦਾ।

**ਪਾਸ਼ ਆਪਣੀਆਂ ਕਵਿਤਾਵਾਂ ਦੇ ਸਮੁੱਚੇ ਬਿੰਬ ਵਿਧਾਨ ਅਤੇ ਅਲੰਕਾਰਕ ਸੁਹਜ ਦੇ ਮੌਲਿਕ ਰੂਪ ਨੂੰ ਘੜ ਦਿੰਦਾ ਹੈ। ਕ੍ਰਾਂਤੀਕਾਰੀ ਸੁਹਜ-ਸ਼ਾਸਤਰ ਦਾ ਇੱਕ ਅਸਲੋਂ ਰੂਪ ਉਜਾਗਰ ਹੁੰਦਾ ਹੈ। ਅਸੀਂ ਇਸ ਨੂੰ ਪ੍ਰੋਲੇਤਤਾਰੀ ਕਵਿਤਾ ਦੇ ਸੁਹਜ-ਸ਼ਾਸਤਰ ਦੇ ਤੌਰ 'ਤੇ ਵੀ ਪੜ੍ਹ ਸਕਦੇ ਹਾਂ। ਇਹ ਪ੍ਰਗਤੀਸ਼ੀਲ ਕਵਿਤਾ ਤੋਂ ਵੱਖਰੇ ਤੇ ਮੌਲਿਕ ਕਾਵਿ-ਸ਼ਾਸਤਰ ਦੀ ਸ਼ੁਰੂਆਤ ਸੀ ਜਿਸ ਦਾ ਸਿਹਰਾ ਪਾਸ਼ ਨੂੰ ਹੀ ਜਾਂਦਾ ਹੈ।**

ਪਾਬਲੋ ਦੀ ਕਵਿਤਾ ਪਾਸ਼ ਲਈ ਆਦਰਸ਼ ਤਾਂ ਸੀ ਪਰ ਪੰਜਾਬ ਦੀ ਸਿਆਸੀ ਜ਼ਮੀਨ 'ਚੋਂ ਹੀ ਇਸ ਪਾਠ ਨੇ ਬਣਨਾ ਸੀ। ਉਹ ਬਣਿਆ ਵੀ ਜਿਸ ਦਾ ਐਲਾਨ ਪਾਸ਼ ਫਿਰ ਤੋਂ ਇਨਕਾਰ ਕਵਿਤਾ ਵਿੱਚ ਕਰਦਾ ਹੈ। ਇਸ ਲਈ ਜਦੋਂ ਅਸੀਂ ਪਾਸ਼ ਦੀ ਕ੍ਰਾਂਤੀਕਾਰੀ ਚੇਤਨਾ ਖ਼ਾਸ ਕਰ ਉਸ ਪਾਠ ਦਾ ਮੁਲਾਂਕਣ ਕਰਦੇ ਹਾਂ ਤਾਂ ਪੰਜਾਬ ਦੀ ਉਸ ਸਮੇਂ ਦੀ ਸਿਆਸੀ ਜ਼ਮੀਨ ਨੂੰ ਜ਼ਰੂਰ ਸਾਹਮਣੇ ਰੱਖਣਾ ਪਵੇਗਾ। ਜਦੋਂ ਸ਼ੁਰੂ ਵੇਲੇ ਇਹ ਅੰਦੋਲਨ ਚਲਿਆ ਤਾਂ ਸੁਪਨਾ ਆਦਰਸ਼ਕ ਸੀ, ਰੋਮਾਂਟਿਕ ਸੀ, ਲੱਗਦਾ ਸੀ ਕ੍ਰਾਂਤੀ ਨੇੜੇ ਹੀ ਹੈ। ਅੱਧੇ ਦਹਾਕੇ ਵਿੱਚ ਹੀ ਸਾਬਿਤ ਹੋ ਗਿਆ ਕਿ ਇਹ ਤਾਂ ਰੋਮਾਂਸ ਸੀ। ਰੋਮਾਂਚਿਕ ਸੁਪਨੇ ਤੋਂ ਵਿਫ਼ਲਤਾ ਦੇ ਸਫ਼ਰ ਵਿੱਚ ਵੀ ਪਾਸ਼ ਪੰਜਾਬੀ ਕਵਿਤਾ ਲਈ ਇੱਕ ਅਜਿਹਾ ਕ੍ਰਾਂਤੀ ਦਾ ਪਾਠ ਤਿਆਰ ਕਰ ਦਿੰਦਾ ਹੈ ਜਿਸ ਦੀ ਸਾਹਿਤਕ ਜ਼ਮੀਨ ਪੁਖ਼ਤਾ ਹੈ। ਇਨਕਾਰ, ਜਿਥੇ ਕਵਿਤਾ ਖ਼ਤਮ ਨਹੀਂ ਹੁੰਦੀ, ਪ੍ਰਤੀਬੱਧਤਾ, ਯੁੱਧ ਤੇ ਸ਼ਾਂਤੀ, ਲੜੇ ਹੋਏ ਵਰਤਮਾਨ ਦੇ ਰੂਬਰੂ, ਕਾਮਰੇਡ ਨਾਲ ਗੱਲਬਾਤ, ਸਾਡੇ ਸਮਿਆਂ ਵਿੱਚ ਇਸ ਪਾਠ ਦੀਆਂ ਸ਼ਾਨਦਾਰ ਉਦਾਹਰਣਾਂ ਹਨ। ਇਸ ਤੋਂ ਅਗਾਂਹ ਘਾਹ ਅਤੇ ਸਭ ਤੋਂ ਖ਼ਤਰਨਾਕ ਕਵਿਤਾਵਾਂ ਵਿੱਚ ਸੰਘਰਸ਼ ਦੀ ਸਦੀਵਤਾ ਕ੍ਰਾਂਤੀ ਦੇ ਹੀ ਕਾਵਿ-ਪਾਠ ਹਨ। ਭਾਵੇਂ ਕਿ ਪਾਸ਼ ਦੀ ਇਸ ਪੱਖੋਂ ਤੁਲਨਾ ਪਾਬਲੋ ਨੇਰੂਦਾ ਨਾਲ ਨਹੀਂ ਕਰਨੀ ਚਾਹੀਦੀ ਕਿਉਂਕਿ ਪਾਬਲੋ ਦੀ ਰੇਂਜ ਕਿਤੇ ਵਿਸ਼ਾਲ ਹੈ। ਪਰ ਉਪਰੋਕਤ ਕਵਿਤਾਵਾਂ ਨੂੰ ਵਿਸ਼ਵ ਦੇ ਉਸ ਕ੍ਰਾਂਤੀ ਦੇ ਪਾਠ ਵਿੱਚ ਜ਼ਰੂਰ ਰੱਖਿਆ ਜਾ ਸਕਦਾ ਹੈ ਜਿਹੜੀਆਂ ਸਮਾਜਵਾਦੀ ਇਨਕਲਾਬਾਂ ਦੇ ਪ੍ਰਭਾਵ ਵਜੋਂ ਸਾਹਮਣੇ ਆਈਆਂ। ਕੁਝ ਉਦਾਹਰਣਾਂ ਦੇਖਦੇ ਹਾਂ :

ਓ ਮੇਰੇ ਤੋਂ ਆਸ ਨਾ ਕਰਿਓ ਕਿ ਮੈਂ ਖੇਤਾਂ ਦਾ ਪੁੱਤ ਹੋ ਕੇ
ਤੁਹਾਡੇ ਚਗਲ਼ੇ ਹੋਏ ਸਵਾਦਾਂ ਦੀ ਗੱਲ ਕਰਾਂਗਾ

ਮੈਂ ਤਾਂ ਜਦ ਵੀ ਕੀਤੀ-ਖਾਦ ਦੇ ਘਾਟੇ
ਕਿਸੇ ਗਰੀਬੜੀ ਦੀ ਹਿੱਕ ਵਾਂਗੂ ਪਿਚਕ ਗਏ
ਗੰਨਿਆਂ ਦੀ ਹੀ ਗੱਲ ਕਰਾਂਗਾ (ਇਨਕਰਾ ਸਾਡੇ ਸਮਿਆਂ ਵਿੱਚ)
ਜਦ ਮੈਂ ਝੂਠ ਚੋਰੀ ਮਿਹਨਰਬਾਨ ਪਰਮਾਤਮਾ
ਤੇ ਸਭ ਮਨੁੱਖਾਂ ਦੇ ਬਰਾਬਰ ਹੋਣ ਦੀ ਧਾਰਨਾਵਾਂ ਤੇ
ਦੁਬਾਰਾ ਸੋਚਣਾ ਚਾਹਿਆ ਤਾਂ ਮੇਰੇ ਇੰਜ ਸੋਚਣ ਨੂੰ
ਹਿੰਸਾ ਗਰਦਾਨਿਆ ਗਿਆ
ਤੀਸਰਾ ਮਹਾਂ ਯੁੱਧ
ਜੋ ਨਹੀਂ ਲੜਿਆ ਜਾਏਗਾ ਹੁਣ
ਜਰਮਨੀ ਅਤੇ ਭਾੜੇ ਦੇ ਫ਼ੌਜੀਆਂ ਵਿੱਚਾਲੇ
ਤੀਸਰਾ ਮਹਾਂ ਯੁੱਧ
ਕਿਸੇ ਖ਼ਸਤਾ ਜਹੇ ਖੀਸੇ 'ਚ ਮਚਕੋੜੇ ਗੇ
ਨਿੱਕੇ ਜਿਹੇ ਸੰਸਾਰ ਲਈ ਜਾਏਗਾ ਲੜਿਆ

(**ਤੀਸਰਾ ਮਹਾਂ ਯੁੱਧ, ਸਾਡੇ ਸਮਿਆਂ ਵਿੱਚ**)

ਉਪਰੋਕਤ ਪ੍ਰਵਚਨ ਵੀ ਹੈ ਤਾਂ ਰੋਮਾਂਸ ਦਾ ਹੀ ਉਚਾਰ ਪਰ ਹੁਣ ਇਸ ਪ੍ਰਵਚਨ ਵਿੱਚ ਪਿੰਡ ਅਤੇ ਸ਼ਹਿਰ ਅਤੇ ਜਮਾਤੀ ਵੰਡ ਦੇ ਸਰਲ ਰੂਪ ਦੀ ਮਕਾਨਕੀ ਵੰਡ ਲੋਪ ਹੋ ਜਾਂਦੀ ਹੈ। ਇਸ ਪ੍ਰਵਚਨ ਦੇ ਚਿਹਨਕ, ਇੱਕਹਿਰੇਪਨ ਤੋਂ ਵੀ ਮੁਕਤ ਹੁੰਦੇ ਹਨ। ਇਸ ਸੰਗ੍ਰਹਿ ਦੀਆਂ ਕਵਿਤਾਵਾਂ ਦਾ ਥੀਮਕ ਪਾਸਾਰ ਵੀ ਹੁੰਦਾ ਹੈ। ਲੋਕਧਾਰਕ ਸਿਰਜਣਾ ਪ੍ਰਤੀ ਹਿਕਾਰਤ ਜੇ ਖ਼ਤਮ ਨਹੀਂ ਹੁੰਦੀ ਤਾਂ ਗਾਲੀ ਗਲੋਚ ਦੀ ਰੀਟੋਰਿਕ ਤੋਂ ਮੁਕਤ ਜ਼ਰੂਰ ਹੈ। ਇਸ ਸੰਗ੍ਰਹਿ ਦੀ ਕਵਿਤਾ ਬਾਰੇ ਤੇਜਵੰਤ ਸਿੰਘ ਗਿੱਲ ਦੇ ਸ਼ਬਦ ਦੇਖਦੇ ਹਾਂ:

ਸਾਡੇ ਸਮਿਆਂ ਵਿੱਚ (1978) ਪਾਸ਼ ਦਾ ਤੀਜਾ ਤੇ ਅੰਤਿਮ ਕਾਵਿ-ਸੰਗ੍ਰਹਿ ਸੀ। ਇਸ ਦੀਆਂ 28 ਕਵਿਤਾਵਾਂ ਅਜੋਕੇ ਸਮਿਆਂ ਦੀ ਕੁੱਲ ਵਾਸਤਵਿਕਤਾ ਦਾ ਕਾਵਿਕ ਦਸਤਾਵੇਜ਼ ਪ੍ਰਸਤੁਤ ਕਰਦੀਆਂ ਜਾਪਦੀਆਂ ਹਨ। ਇਨ੍ਹਾਂ ਦਾ ਕਾਵਿ-ਪ੍ਰਵਚਨ ਜੀਵਨ ਦੀਆਂ ਪ੍ਰਕਿਰਿਆਵਾਂ, ਸੰਸਥਾਵਾਂ, ਰੀਤੀ-ਰਿਵਾਜਾਂ, ਮਾਨਤਾਵਾਂ ਤੇ ਵੈਰ-ਵਿਰੋਧਾਂ ਨੂੰ ਆਪਣੇ ਵਿੱਚ ਢਾਲਦਿਆਂ ਚਲਿਆ ਜਾਂਦਾ ਹੈ। ਧਰਮ, ਇਤਿਹਾਸ, ਵਿੱਚਾਰਧਾਰਾ, ਰਾਜਨੀਤੀ, ਆਰਥਿਕਤਾ, ਨਿਆਂ ਅਤੇ ਅਨਿਆਂ ਅਤੇ ਜੋੜ ਤੇ ਅਣਜੋੜ ਚਿਹਨਾਂ ਦਾ ਰੂਪ ਧਾਰ ਕੇ ਇਸ ਕਾਵਿ ਪ੍ਰਵਚਨ ਦੇ ਸਗਲ ਪਾਠ ਵਜੋਂ ਪ੍ਰਸਤੁਤ ਹੋ ਜਾਂਦੇ ਹਨ। ਇਸ ਤਰ੍ਹਾਂ ਵਾਸਤਵਿਕਤਾ ਦੀ ਸਮੁੱਚਤਾ ਦੀ ਵਰਤੋਂ ਵਿੱਚ ਲਿਆਉਂਦੀ ਪਾਸ਼ ਦੀ ਰਚਨਾ ਪ੍ਰਕਿਰਿਆ ਇਸ ਸੰਗ੍ਰਹਿ ਵਿੱਚ ਤਾਂ ਨਿਰਸੰਦੇਹ ਸ਼੍ਰੇਸ਼ਟ ਪ੍ਰਤਿਭਾ ਦਾ ਪ੍ਰਮਾਣ ਦੇਣ ਲੱਗ ਪੈਂਦੀ ਹੈ।

ਪਾਸ਼ ਦੀ ਕਵਿਤਾ ਦੇ ਇਸ ਦੌਰ ਵਿੱਚ ਨਕਸਲਬਾੜੀ ਅੰਦੋਲਨ ਦੀ ਵਿਫ਼ਲਤਾ ਦੇ ਕਾਰਨਾਂ ਨੂੰ ਸਮਝਣ ਲਈ ਦੋ ਕਵਿਤਾਵਾਂ ਬੜੀਆਂ ਅਹਿਮ ਲੱਗਦੀਆਂ ਹਨ। ਇੱਕ ਤਾਂ ਸਾਡੇ ਸਮਿਆਂ ਵਿੱਚ ਅਤੇ ਦੂਜੀ ਕਾਮਰੇਡ ਨਾਲ ਗੱਲਬਾਤ ਹਨ। ਸਾਡੇ ਸਮਿਆਂ ਵਿੱਚ ਕਵਿਤਾ ਉਸ ਦੀ ਵਿਸ਼ਾਦ ਨੂੰ ਪ੍ਰਗਟ ਕਰਦੀ ਹੈ ਜਿਹੜਾ ਕਿਸੇ ਕ੍ਰਾਂਤੀਕਾਰੀ ਦੇ ਮਨ 'ਚੋਂ ਉਦੋਂ ਪੈਦਾ ਹੁੰਦਾ ਹੈ ਜਦੋਂ ਉਸ ਦੇ ਸੁਪਨਿਆਂ ਦਾ ਸੰਸਾਰ ਖੇਰੂੰ ਹੋ ਜਾਂਦਾ ਹੈ। ਪਾਸ਼ ਇਸ ਕਵਿਤਾ ਵਿੱਚ ਇੱਕ ਪ੍ਰੋੜ ਕਵੀ ਦੇ ਤੌਰ 'ਤੇ ਉਨ੍ਹਾਂ ਪ੍ਰਸਥਿਤੀਆਂ ਤੇ ਤਬਸਰਾ ਕਰਦਾ ਹੈ ਜਿਨ੍ਹਾਂ ਨੇ ਕ੍ਰਾਂਤੀਕਾਰੀ ਪਰਿਵਰਤਨ ਨੂੰ ਰੋਕਿਆ। ਦਿੱਲੀ ਇਸ ਕਵਿਤਾ ਦਾ ਮੁੱਖ ਚਿਹਨ ਹੈ ਜਿਹੜਾ ਬੁਰਜ਼ੂਆਜ਼ੀ ਦਾ ਚਿਹਨਕ ਬਣ ਕੇ ਅਰਥ ਉਦੀਪਤ ਕਰਦਾ ਹੈ। ਇਸ ਕਵਿਤਾ ਦੇ ਚਿਹਨਕ ਇਤਿਹਾਸਕ ਗਤੀਹੀਣਤਾ, ਬੁਰਜ਼ੂਆ ਜੀਵਨ ਨਾਲ ਸਮਝੌਤਾਵਾਦੀ ਧਿਰ, ਉਲਟ-ਕ੍ਰਾਂਤੀ ਚੇਤਨਾ ਆਦਿ ਦੇ ਅਰਥ ਪੈਦਾ ਕਰਦੇ ਹਨ। ਵਿਸ਼ਾਦ ਦਾ ਪ੍ਰਗਟਾ ਦਾਰਸ਼ਨਿਕ ਸੰਵਾਦ 'ਚ ਢਲ ਕੇ ਪੇਸ਼ ਹੁੰਦਾ ਹੈ। ਇਹ ਵਿਸ਼ਾਦ, ਨਿਰਾਸ਼ਾ ਨਹੀਂ ਉਪਜਾਉਂਦਾ ਸਵਾਲ ਖੜ੍ਹੇ ਕਰਦਾ ਹੈ। ਕੁਝ ਸਤਰਾਂ ਦੇਖਦੇ ਹਾਂ :

ਇਹ ਸਾਰਾ ਕੁਝ ਸਾਡੇ ਹੀ ਸਮਿਆਂ 'ਚ ਹੋਣਾ ਸੀ

ਕਿ ਸਮੇਂ ਖੜ ਜਾਣ ਸੀ ਹੰਭੀ ਹੋਈ ਜੋਗ ਵਾਂਗ
ਤੇ ਕੱਚੀਆਂ ਕੰਧਾਂ ਉੱਤੇ ਲਮਕਦੇ ਕਲੰਡਰਾਂ ਨੇ
ਪ੍ਰਧਾਨ ਮੰਤਰੀ ਦੀ ਫੋਟੋ ਬਣ ਕੇ ਰਹਿ ਜਾਣਾ ਸੀ
ਇਹ ਸ਼ਰਮਨਾਕ ਹਾਦਸਾ ਸਾਡੇ ਨਾਲ ਹੀ ਹੋਣਾ ਸੀ
ਕਿ ਦੁਨੀਆ ਦੇ ਸਭ ਤੋਂ ਪਵਿੱਤਰ ਹਰਫ਼ਾਂ ਨੇ
ਬਣ ਜਾਮਾ ਸੀ ਸਿੰਘਾਸਣ ਦੇ ਪੌਡੇ-
ਮਾਰਕਸ ਸ਼ੇਰ ਵਰਗਾ ਸਿਰ

ਦਿੱਲੀ ਦੀਆਂ ਭੂਲ-ਭੁਲਈਆਂ ਵਿੱਚ ਮਿਆਂਕਦਾ ਫਿਰਦਾ

(**ਸਾਡੇ ਸਮਿਆਂ ਵਿੱਚ**)

ਕਾਮਰੇਡ ਨਾਲ ਗੱਲਬਾਤਨਾਂ ਦੀ ਕਵਿਤਾ ਇੱਕ ਕ੍ਰਾਂਤੀਕਾਰੀ ਕਵੀ ਦੀ ਸਿਧਾਂਤਵਾਦੀ ਕਾਮਰੇਡ ਨਾਲ ਜਟਿਲ ਸੰਵਾਦ ਹੈ। ਇਸ ਕਵਿਤਾ ਦੇ ਸੰਵਾਦ ਦੀ ਜਟਿਲਤਾ ਨੂੰ ਵੀ ਕਿਸੇ ਇੱਕਹਰੀ ਪੜ੍ਹਤ ਨਾਲ ਨਹੀਂ ਸਮਝਿਆ ਜਾ ਸਕਦਾ। ਕਿ ਪੱਧਰ 'ਤੇ ਇਹ ਸੰਵਾਦ ਉਸ ਸਟਾਲਿਨਵਾਦੀ ਵਿੱਚਾਰਕ ਸੋਚ ਦਾ ਵਿਰੋਧ ਹੈ ਜਿਹੜਾ ਇਤਿਹਾਸਕ ਚੇਤਨਾ ਦੇ ਰੂਪ ਨੂੰ ਵਿਗਾੜ ਰਿਹਾ ਸੀ। ਇਹ ਸੰਵਾਦ ਦੂਜੀ ਪੱਧਰ 'ਤੇ ਮੱਧਵਰਗੀ ਬਿਰਤੀ ਵਾਲੇ ਕਾਮਰੇਡ 'ਤੇ ਪਰਹਾਰ ਵੀ ਹੈ। ਪਹਿਲੇ ਭਾਗ ਵਿੱਚ ਇਹ ਕਾਮਰੇਡ ਐਸਾ ਸੀਤ ਦੰਗਚੀ ਹੈ ਜਿਹੜਾ ਨਿਸਲ ਹੈ। ਇਹ ਸੰਵਾਦ ਐਨਾ ਜਟਿਲ ਹੈ ਕਿ ਇਸ ਵਿੱਚ ਕਾਮਰੇਡ ਦੇ ਖ਼ੁਫ਼ੀਆਂ ਰਾਤਾਂ ਦੇ ਸਕੂਲ ਹੁਣ ਬੇਅਰਥ ਹਨ। ਸਹੀ ਸਿਧਾਂਤਕੀ ਦੀ ਸੋਝੀ ਬਿਨਾਂ ਕ੍ਰਾਂਤੀਕਾਰੀ ਸੰਘਰਸ਼ ਕੁਰਾਹੇ ਵੀ ਪੈ ਜਾਂਦਾ ਹੈ। ਬੁਰਜ਼ੂਆਜ਼ੀ ਦੇ ਬਹੁਮੁਖੀ ਚਰਿੱਤਰ ਨੂੰ ਸਰਲ ਢੰਗ ਨਾਲ ਨਹੀਂ ਸਮਝਿਆ ਜਾ ਸਕਦਾ। ਇੱਕ ਤਰ੍ਹਾਂ ਨਾਲ ਇਹ ਸੰਵਾਦ ਟਰੋਟਸਕੀ ਅਤੇ ਸਟਾਲਿਨ ਦਵਿੱਚਾਰਧਾਰਕ ਵਿਰੋਧ ਦਾ ਵੀ ਸੰਵਾਦ ਹੈ। ਨਿਰਸੰਦੇਹ ਹੁਣ ਪਾਸ਼ ਲਈ ਟਰੋਟਸਕੀ ਵਧੇਰੇ ਪ੍ਰਭਾਵਿਤ ਕਰਨ ਵਾਲਾ ਚਿੰਤਕ ਹੈ। ਕਵਿਤਾ ਦੇ ਭਾਗ ਚਿੰਨਤ ਨੂੰ ਪੜ੍ਹਦੇ ਹਾਂ :

ਕਾਮਰੇਡ, ਸਟਾਲਿਨ ਤੇਰਾ ਬਹੁਤ ਬੜਬੋਲਾ ਸੀ
ਨਹੀਂ ਸੀ ਜਾਣਦਾ ਕਿ ਆਦਮੀ ਦੇ ਲਹੂ ਵਿੱਚ
ਸਹੀ ਇਤਿਹਾਸ ਦਾ ਸਹੀ ਮੁੱਲ ਵੀ ਹੁੰਦਾ ਹੈ।
ਜਿਸ ਨੂੰ ਸਹੀ ਇਤਿਹਾਸ ਕਹਿੰਦਾ ਸੀ
ਸਿਰਫ ਇਤਫ਼ਾਕ ਦੇ ਘੁੰਮਦੇ ਹੋਏ ਪੱਖੇ ਦਾ
ਮੂਹਰੇ ਆ ਗਿਆ, ਖੰਭਾਂ 'ਚੋਂ ਇੱਕ ਖੰਭ ਸੀ।

(**ਕਾਮਰੇਡ ਨਾਲ ਗੱਲਬਾਤ : ਤਿੰਨ, ਸਾਡੇ ਸਮਿਆਂ ਵਿੱਚ**)

ਇਸੇ ਕਵਿਤਾ ਦਾ ਇੱਕ ਹੋਰ ਸੰਬੋਧਨੀ ਸੰਵਾਦ ਧਿਆਨ ਦੀ ਮੰਗ ਕਰਦਾ ਹੈ। ਇਹ ਸੰਬੋਧਨ ਇੱਕ ਸਿਰਜਕ ਦਾ ਹੈ, ਇੱਕ ਕਵੀ ਦਾ ਹੈ ਜਿਹੜਾ ਕ੍ਰਾਂਤੀ ਦੇ ਪਾਠ ਨੂੰ ਅਤੇ ਸੰਵੇਦਨਾ ਦੇ ਪਾਠ ਨੂੰ ਅਨਿੱਖੜ ਮੰਨਦਾ ਹੈ ਇੱਕੋ ਸਮੇਂ ਇਹ ਕਵਿਤਾ ਸੋਧਵਾਦ, ਸਟਾਲਿਨਵਾਦ, ਬੁਰਜ਼ੂਆ ਲੋਕਤੰਤਰ ਅਤੇ ਭਾਵਾਂ ਵਿਹੂਣੇ ਤੰਤਰ ਨੂੰ ਵਿਸਥਾਪਿਤ ਕਰਦੀ ਹੈ। ਭਾਗ ਚਾਰ ਦੇਖਦੇ ਹਾਂ :

ਤੈਨੂੰ ਪਤਾ ਨਹੀਂ ਹੈ ਕਾਮਰੇਡ
ਤੂੰ ਸ਼ਬਦਾਂ ਕੀ ਕਰ ਦਿੱਤਾ ਹੈ
ਉਨ੍ਹਾਂ ਵਿੱਚ ਲਿਪਟੀਆਂ ਸੰਵੇਦਨਾਵਾਂ ਨੇ
ਤੇਰਾ ਦੱਸ ਕੀ ਲਿਆ ਸੀ।

(**ਕਾਮਰੇਡ ਨਾਲ ਗੱਲਬਾਤ : ਚਾਰ, ਸਾਡੇ ਸਮਿਆਂ ਵਿੱਚ**)

ਇਸ ਕਵਿਤਾ ਦੇ ਭਾਗ ਛੇ ਵਿੱਚ ਪਾਸ਼ ਇੱਕ ਕਵੀ ਦੇ ਤੌਰ 'ਤੇ ਆਪਣੇ ਪ੍ਰਵਚਨ ਨੂੰ ਹੋਰ ਅਗਾਂਹ ਲਿਜਾਉਂਦਾ ਹੈ। ਇਥੇ ਉਸ ਨੂੰ ਇਹ ਵੀ ਅਹਿਸਾਸ ਹੁੰਦਾ ਹੈ ਕਿ ਸਟਾਲਿਨਵਾਦੀ ਕਾਮਰੇਡ ਇਸ ਨੂੰ ਬੁਰਜ਼ੂਆ ਉਸਾਦੀ ਵੀ ਕਹਿ ਸਕਦਾ ਹੈ। ਕਵਿਤਾ ਰਾਹੀਂ ਸਟਾਲਿਨਵਾਦੀ ਸੋਚ ਦੇ ਵਿਰੋਧ ਦੀ ਇਹ ਰਚਨਾਤਮਿਕਤਾ ਪੰਜਾਬੀ ਕਵਿਤਾ ਦੀ ਪ੍ਰਾਪਤੀ ਹੀ ਕਹੀ ਜਾ ਸਕਦੀ ਹੈ :

ਘਰ ਅਤੇ ਖ਼ਬਰਾਂ ਦੇ ਬਾਵਜੂਦ
ਮੈਂ ਹਾਜ਼ਰ ਹਾਂ ਕਾਮਰੇਡ
ਮੈਂ ਕੁਝ ਇਸ ਤਰ੍ਹਾਂ ਬਚ ਆਇਆ
ਮਾਇਆਧਾਰੀਆਂ ਦੀ ਪੁਲਿਸ ਤੋਂ
ਆਪਣੇ ਮੱਧਵਰਗੀ ਮਿਸਣੇ ਦੰਭ ਨਾਲ
ਕਵੀ ਹਾਂ ਨਾ?
ਮੇਰੇ ਸੀਨੇ 'ਚ ਹਰ ਕਿ ਦਿਸ਼ਾ ਪੱਛਮ ਹੈ
ਜਿਦੇ ਵਿੱਚ ਡੁੱਭ ਜਾਂਦੇ ਨੇ ਬੜਬੋਲੇ ਸੂਰਜ
ਇਉਂ ਹੀ ਕਦੀ ਕਦੀ ਜਦ ਬਹੁਤਾ ਬੋਲੇ
ਪਤਾ ਨਹੀਂ ਲਗਦਾ ਕਦੋਂ ਬੇਵਕਤ ਛਿਪ ਜਾਂਦੈ
ਜਮਾਤੀ ਨਫ਼ਰਤ ਦਾ ਸੂਰਜ

(**ਕਾਮਰੇਡ ਨਾਲ ਗੱਲਬਾਤ : ਛੇ, ਸਾਡੇ ਸਮਿਆਂ ਵਿੱਚ**)

ਬੜਬੋਲੇ ਪਣ ਤੋਂ ਮੁਕਤੀ ਦੀ ਚੇਤਨਾ ਅਸਲ ਵਿੱਚ ਨਾਹਰੇ ਅਤੇ ਮਾਰਕੇਬਾਜ਼ੀ ਤੋਂ ਮੁਕਤੀ ਦੇ ਪ੍ਰਵਚਨ ਦਾ ਆਗਾਜ਼ ਹੈ ਜਿਸ ਵਿੱਚ ਕ੍ਰਾਂਤੀ ਦੇ ਕਾਵਿ-ਪਾਠ ਦੀਆਂ ਨਵੀਆਂ ਸੰਭਾਵਨਾਵਾਂ ਉਦੇ ਹੁੰਦੀਆਂ ਹਨ। ਸਭ ਤੋਂ ਖ਼ਤਰਨਾਕ ਅਤੇ 'ਘਾਹ' ਵਰਗੀਆਂ ਕਵਿਤਾਵਾਂ ਇਸੇ ਰਚਨਾਤਮਿਕਤਾ ਦਾ ਪਰਿਣਾਮ ਸਨ। ਪਾਸ਼ ਦੇ ਕ੍ਰਾਂਤੀਕਾਰੀ ਪਾਠ ਵਿੱਚ ਪਿਆਰ ਦੀ ਕਵਿਤਾ ਦੇ ਕੀ ਮਾਅਨੇ ਹਨ, ਨੂੰ ਦੇਖਣਾ ਵੀ ਜ਼ਰੂਰੀ ਹੈ।

ਪੰਜਾਬੀ ਦੀ ਜੁਝਾਰਵਾਦੀ ਕਵਿਤਾ ਤੋਂ ਪਹਿਲਾਂ ਪ੍ਰਗਤੀਵਾਦੀ ਕਵਿਤਾ ਵਿੱਚ ਇੱਕ ਉਚਾਰ ਇਹ ਵੀ ਰਿਹਾ ਹੈ ਕਿ ਸਮਾਜਵਾਦ ਸੀ ਸਥਾਪਤੀ ਤੱਕ ਪਿਆਰ ਦੀ ਸਫ਼ਲਤਾ ਸੰਭਵ ਨਹੀਂ। ਪਿਆਰ ਨੂੰ ਸ਼੍ਰੇਣੀ ਸੰਘਰਸ਼ ਦੀ ਦ੍ਰਿਸ਼ਟੀ ਤੋਂ ਵੀ ਵੇਖਿਆ ਗਿਆ ਸੀ। ਇਹ ਵੀ ਭਾਵਨਾ ਪ੍ਰਗਟ ਹੁੰਦੀ ਰਹੀ ਕਿ ਪਿਆਰ ਸਬੰਧੀ ਸਮੱਸਿਆਵਾਂ, ਸਮਾਜਵਾਦ ਵਿੱਚ ਜਿਵੇਂ ਖ਼ਤਮ ਹੋ ਜਾਣਗੀਆਂ। ਹਾਲਾਂਕਿ ਵਿਸ਼ਵ ਦੀ ਕ੍ਰਾਂਤੀਕਾਰੀ ਕਵਿਤਾ ਵਿੱਚ ਐਸਾ ਰੁਝਾਨ ਨਹੀਂ ਰਿਹਾ। ਪਾਸ਼ ਦੀ ਕਵਿਤਾ ਇੱਕ ਐਸੇ ਦਵੰਦ ਵਿੱਚ ਪੇਸ਼ ਹੋਈ ਹੈ ਕਿ ਕਵੀ ਦਾ ਅਚੇਤ ਤਾਂ ਪਿਆਰ ਭਾਵਨਾਵਾਂ ਨੂੰ ਪ੍ਰਗਟ ਕਰ ਰਿਹਾ ਹੈ ਪਰ ਚੇਤਨ ਸਿਧਾਂਤਕੀ ਉਸ ਨੂੰ ਵਿਲੰਭਤ ਕਰ ਰਹੀ ਹੈ। ਇਹ ਸਿਦਾਂਤਕੀ ਪਿਆਰ ਨੂੰ ਹਾਲ ਦੀ ਘੜੀ ਇਸ ਲਈ ਮੁਲਤਵੀ ਕਰ ਰਹੀ ਹੈ ਕਿ ਅਜੇ ਸੰਘਰਸ਼ ਦਾ ਸਮਾਂ ਹੈ। ਐਪਰ ਮਾਨਵੀ ਭਾਵਨਾ ਦਾ ਅਚੇਤ ਇਸ ਸਿਧਾਂਤਕੀ ਨੂੰ ਕੱਟ ਵੀ ਰਿਹਾ ਹੈ। ਪਾਸ਼ ਜਦੋਂ ਪਿਆਰ ਨਾਲ ਸਬੰਧਿਤ ਕਵਿਤਾ ਵਿੱਚ ਕ੍ਰਾਂਤੀ ਨਾਲ ਇਸ ਦਾ ਵਿਰੋਧ ਸਿਰਜਣ ਦਾ ਯਤਨ ਕਰਦਾ ਹੈ ਤਾਂ ਪਿਆਰ ਦੀਆਂ ਭਾਵਨਾਵਾਂ ਦਾ ਬੜਾ ਸੰਵੇਗੀ ਰੂਪ ਵੀ ਪ੍ਰਗਟ ਹੋ ਰਿਹਾ ਹੈ।

ਹੁਣ ਮੈਂ ਵਿਦਾ ਹੁੰਦਾ ਹਾਂ ਸਿਧਾਂਤਕੀ ਭਾਵੇਂ ਕੋਈ ਵੀ ਹੋਵੇ, ਮੂਲ ਮਾਨਵੀ ਭਾਵਨਾਵਾਂ ਕਾਮਨਾਮੁਖੀ ਅਤੇ ਮੁਹੱਬਤੀ ਰੂਪ ਵੀ ਨਾਲੋ-ਨਾਲ ਪ੍ਰਗਟ ਹੋ ਰਿਹਾ ਹੈ। ਪਹਿਲਾਂ ਕੁਝ ਸਤਰਾਂ ਦੇਖਦੇ ਹਾਂ :

ਹੁਣ ਮੈਂ ਵਿਦਾ ਹੁੰਦਾ ਹਾਂ
ਹੁਣ ਮੈਂ ਵਿਦਾ ਹੁੰਦਾ ਹਾਂ
ਮੇਰੀ ਦੋਸਤ ਮੈਂ ਹੁਣ ਵਿਦਾ ਹੁੰਦਾ ਹਾਂ।
ਮੈਂ ਇੱਕ ਕਵਿਤਾ ਲਿਖਣੀ ਚਾਹੀ ਸੀ।

ਤੂੰ ਜਿਸ ਨੂੰ ਸਾਰੀ ਉਮਰ ਪੜ੍ਹਦੀ ਰਹਿ ਸਕੇਂ
ਉਸ ਕਵਿਤਾ ਵਿੱਚ
ਮਹਿਕਦੇ ਧਨੀਏ ਦਾ ਜ਼ਿਕਰ ਹੋਣਾ ਸੀ
ਕਮਾਦਾਂ ਦੀ ਸਰਸਰਾਹਟ ਜ਼ਿਕਰ ਹੋਣਾ ਸੀ
ਤੇ ਗੰਦਲਾਂ ਦੀ ਨਾਜ਼ੁਕ ਸ਼ੋਖੀ ਦਾ ਜ਼ਿਕਰ ਹੋਣਾ ਸੀ।

ਉਸ ਕਵਿਤਾ ਵਿੱਚ ਰੁੱਖਾਂ ਉਤੋਂ ਚੋਂਦੀਆਂ ਧੁੰਦਾਂ
ਅਤੇ ਬਾਲਟੀ ਵਿੱਚ ਚੋਏ ਦੁੱਧ 'ਤੇ ਗਾਉਂਦੀਆਂ
ਝੱਗਾਂ ਦਾ ਜ਼ਿਕਰ ਹੋਣਾ ਸੀ
ਤੇ ਜੋ ਵੀ ਹੋਰ
ਮੈਂ ਤੇਰੇ ਜਿਸਮ ਵਿੱਚੋਂ ਤੱਕਿਆ
ਉਸ ਸਾਰੇ ਕਾਸੇ ਦਾ ਜ਼ਿਕਰ ਹੋਣਾ ਸੀ

(**ਮੈਂ ਹੁਣ ਵਿਦਾ ਹੁੰਦਾ ਹਾਂ, ਸਾਡੇ ਸਮਿਆਂ ਵਿੱਚ**)

ਪਰ ਜ਼ਿੰਦਗੀ ਅਤੇ ਪਿਆਰ ਦੀ ਇਸ ਕਵਿਤਾ ਤੋਂ ਪਹਿਲਾਂ ਹਥਿਆਰਾਂ ਨਾਲ ਯੁੱਧ ਕਰਨਾ ਜਿਵੇਂ ਕ੍ਰਾਂਤੀ ਦੀ ਜ਼ਰੂਰਤ ਹੈ। ਅਸਲ ਵਿੱਚ ਇਹ ਇੱਕ ਤਰ੍ਹਾਂ ਨਾਲ ਪਾਸ਼ ਦੀ ਕਵਿਤਾ ਦੀ ਕਾਵਿਕ-ਵਿਧੀ ਹੀ ਬਣ ਗਈ ਸੀ ਕਿ ਵਰਤਮਾਨ ਵਿੱਚ ਪਿਆਰ ਦਾ ਵਿਸਥਾਪਨ ਕਰਕੇ ਕ੍ਰਾਂਤੀ ਦੇ ਭਾਵਾਂ ਦਾ ਸਥਾਪਨ ਕਰਨ ਦਾ ਯਤਨ ਕਰਨਾ। ਵਿਸਥਾਪਨ ਦੀ ਬਜਾਏ ਇਸ ਨੂੰ ਮੁਲਤਵੀ ਹੋਣ ਦੇ ਕਰਮ 'ਚ ਪੜ੍ਹਿਆ ਜਾ ਸਕਦਾ ਹੈ ਪਰ ਅਜਿਹੀਆਂ ਕਵਿਤਾਵਾਂ ਰਾਹੀਂ ਪਾਸ਼ ਦੇ ਅੰਦਰਲਾ ਉਹ ਬੰਦਾ ਤਾਂ ਪ੍ਰਗਟ ਹੋ ਹੀ ਜਾਂਦਾ ਹੈ ਜਿਸ ਨੂੰ ਪਿਆਰ ਭਰੀ ਜ਼ਿੰਦਗੀ ਜਿਊਣ ਦੀ ਚਾਹਤ ਪੂਰੀ ਕਾਮਨਾ ਸਮੇਤ ਹਾਜ਼ਰ ਹੁੰਦੀ ਹੈ ਅਤੇ ਜ਼ਿੰਦਗੀ ਦੇ ਅਮਲ 'ਚ ਇਹ ਹੁੰਦਾ ਵੀ ਇਵੇਂ ਹੀ ਹੈ। ਵਿਸਥਾਪਨ ਨੂੰ ਦੇਖਦੇ ਹਾਂ :

ਤੇ ਜੇ ਮੈਂ ਲਿਖ ਵੀ ਲੈਂਦਾ
ਉਹ ਸ਼ਗਨਾਂ ਭਰੀ ਕਵਿਤਾ
ਤਾਂ ਉਸ ਨੇ ਉਂਝ ਹੀ ਦਮ ਤੋੜ ਦੇਣਾ ਸੀ
ਤੈਨੂੰ ਤੇ ਮੈਨੂੰ ਛਾਤੀ ਉੱਤੇ ਵਿਲਕਦੇ ਛੱਡ ਕੇ,
ਮੇਰੀ ਦੋਸਤ, ਕਵਿਤਾ ਬਹੁਤ ਹੀ ਨਿਸੱਤੀ ਹੋ ਗਈ ਹੈ
ਜਦ ਕਿ ਹਥਿਆਰਾਂ ਦੇ ਨੌਂਹ ਭੈੜੀ ਤਰ੍ਹਾਂ ਵਧ ਆਏ ਨੇ
ਤੇ ਹੁਣ ਹਰ ਤਰ੍ਹਾਂ ਦੀ ਕਵਿਤਾ ਤੋਂ ਪਹਿਲਾਂ
ਹਥਿਆਰਾਂ ਨਾਲ ਯੁੱਧ ਕਰਨਾ ਜ਼ਰੂਰੀ ਹੋ ਗਿਆ ਹੈ।

(**ਮੈਂ ਹੁਣ ਵਿਦਾ ਹੁੰਦਾ ਹਾਂ, ਸਾਡੇ ਸਮਿਆਂ ਵਿੱਚ**)

ਇਸ ਸੰਗ੍ਰਹਿ ਦੀਆਂ ਤਿੰਨ ਹੋਰ ਕਵਿਤਾਵਾਂ ਵਿਸ਼ੇਸ਼ ਧਿਆਨ ਖਿੱਚਦੀਆਂ ਹਨ : ਛੰਨੀ, ਚਿੜੀਆਂ ਦਾ ਚੰਬਾ ਅਤੇ ਕਲਾਮ ਮਿਰਜ਼ਾ। ਇਹ ਤਿੰਨੇ ਕਵਿਤਾਵਾਂ ਲੋਕਧਾਰਾਈ ਸਿਰਜਨਾਵਾਂ ਦੇ ਹਵਾਲਿਆਂ ਰਾਹੀਂ ਆਪਣੀ ਵਿਚਾਰਧਾਰਾ ਦਾ ਪ੍ਰਗਟਾ ਹੈ। ਲੋਕਧਾਰਾ ਦਾ ਉਵੇਂ ਰੂਪਾਂਤਰਣ ਤਾਂ ਨਹੀਂ ਹੋ ਸਕਿਆ ਪਰ ਸ਼੍ਰੇਣੀ ਸੰਘਰਸ਼ ਦਾ ਪਾਠ ਤਿਆਰ ਕਰਨ ਦਾ ਯਤਨ ਜ਼ਰੂਰ ਹੈ। ਕਲਾਮ ਮਿਰਜ਼ਾ 'ਚੋਂ ਸਤਰਾਂ ਪੜ੍ਹਦੇ ਹਾਂ :

ਕਲਾਮ ਮਿਰਜ਼ਾ
ਤੇਰੀ ਵੀ ਅੱਖ ਸੁਣਿਆ ਹੈ ਸੁਰਮਾ ਨਹੀਂ ਝੱਲਦੀ
ਪਰ ਸ਼ਾਇਰ ਹੁਣ
ਸਾਰਾ ਕੁਝ ਪਹਿਲਾਂ ਜਿਹਾ ਨਾ ਹੋਵੇ
ਹੋ ਸਕਦਾ ਕਿ ਤੈਨੂੰ ਕੱਢਣ ਤੋਂ ਪਹਿਲਾਂ ਮੈਨੂੰ ਰੋਟੀ ਉਧਾਲ ਲਏ
ਮੈਂ ਸੁਣਿਆ ਹੈ ਕਿ ਮੇਰੇ ਕਤਲ ਦਾ ਮਨਸੂਬਾ
ਰਾਜਧਾਨੀ ਵਿੱਚ
ਮੇਰੇ ਜੰਮਣ ਤੋਂ ਬਹੁਤ ਪਹਿਲਾਂ ਹੀ ਬਣ ਚੁੱਕਿਆ ਸੀ।

(**ਕਲਾਮ ਮਿਰਜ਼ਾ, ਸਾਡੇ ਸਮਿਆਂ ਵਿੱਚ**)

ਇਹ ਪ੍ਰਵਚਨ ਅਸਲ ਵਿੱਚ ਲੋਕ-ਗਾਥਾਵਾਂ ਦਾ ਵਿੱਚਾਰਧਾਰਾਈ ਯਤਨ ਹੈ, ਜਿਸ ਵਿੱਚ ਯੁੱਧ ਇਨਕਲਾਬ ਲਈ ਜਾਂ ਅੱਤਿਆਚਾਰ ਦੇ ਖਿਲਾਫ਼ ਲੜਨ ਨੂੰ ਪ੍ਰਥਮ ਖਿਆਲ ਕਰਦਾ ਹੈ। ਚਿੜੀਆਂ ਦਾ ਚੰਬਾ ਕਵਿਤਾ ਵਿੱਚ ਵੀ ਉਸ ਸਥਿਤੀ ਦਾ ਹੀ ਪ੍ਰਗਟਾਅ ਹੈ ਜਿਸ ਵਿੱਚ ਕਿਰਤੀ ਮੁਟਿਆਰ ਦੀ ਸਥਿਤੀ ਵਿਆਹ ਤੋਂ ਬਾਅਦ ਵੀ ਨਹੀਂ ਬਦਲਣੀ।

ਸਾਡੇ ਸਮਿਆਂ ਵਿੱਚ ਦੀਆਂ ਇਨ੍ਹਾਂ ਕਵਿਤਾਵਾਂ ਵਿੱਚ ਲੋਕਧਾਰਕ ਸਿਰਜਨਾਵਾਂ ਦਾ ਵਿੱਚਾਰਧਾਰਕ ਰੂਪਾਂਤਰਣ ਸ਼੍ਰੇਣੀ ਚੇਤਨਾ ਦੀ ਦ੍ਰਿਸ਼ਟੀ ਤੋਂ ਵਧੇਰੇ ਤਰਰਕ ਵਾਲਾ ਹੈ ਚਿੜੀਆਂ ਦਾ ਚੰਬਾ ਵਿੱਚ ਉਹ ਸਾਰੀਆਂ ਮਜਬੂਰੀਆਂ ਪ੍ਰਸਤੁਤ ਹੋ ਜਾਂਦੀਆਂ ਹਨ ਜੋ ਨਾਰੀ ਜਾਤ ਨੂੰ ਅਤੁਰਤਾ ਵਸ ਕਰ ਦਿੰਦੀਆਂ ਹਨ। ਇਸ ਅਤੁਰਤਾ ਵਿੱਚ ਦਿਨ ਕਟੀ ਕਰਨ ਤੇ ਮਜਬੂਰ ਹੋਈਆਂ ਉਹ ਨਾਰਤਵ ਅੇਤ ਨਾਰੀਤਵ ਗੁਣ੍ਹਾਂ ਤੋਂ ਤਾਂ ਵਿਹੂਣੀਆਂ ਹੁੰਦੀਅਇਾਂ ਹੀ ਹਨ ਸਗੋਂ ਕਿਸੇ ਪ੍ਰਕਾਰ ਦਾ ਨਾਰੀਵਾਦੀ ਦਾਅਵਾ ਵੀ ਉਨ੍ਹਾਂ ਦੇ ਹੌਕਿਆਂ ਤੇ ਹਾਵਿਆਂ ਦਾ ਬਦਲ ਨਹੀਂ ਬਣਦਾ। ਹੱਡ-ਬੀਤੀ ਭੰਨਵੀਂ ਮਿਹਨਤ ਹੀ ਨਾਰੀ ਜਾਤ ਦੀ ਹੋਣੀ ਹੈ। (ਤੇਜਵੰਤ ਸਿੰਘ ਗਿੱਲ, **ਪਾਸ਼ : ਜੀਵਨ ਅਤੇ ਰਚਨਾ**, ਪੰਨਾ 48) ਪਰ ਇਹ ਹੋਣੀ ਉਸ ਨਾਰੀ ਦੀ ਹੈ ਜਿਹੜੀ ਕਿਰਤੀ ਵਰਗ 'ਚੋਂ ਹੈ। 'ਖੇਤਾਂ ਦੇ ਬੰਨਿਆਂ 'ਤੇ ਘਾਹ ਖੋਤਨ+' ਦਾ ਪ੍ਰਵਚਨ ਪਾਸ਼ ਦੀ ਕਵਿਤਾ ਦੀ ਵਰਗ ਚੇਤਨਾ ਦਾ ਹੀ ਲਖਾਇਕ ਹੈ ਜਿਸ ਨੂੰ ਪਾਸ਼ ਸੁਚੇਤ ਰੂਪ ਵਿੱਚ ਸਿਰਜਦਾ ਹੈ। ਕ੍ਰਾਂਤੀ ਚੇਤਨਾ ਦੇ ਇਸ ਰੂਪ ਨੂੰ ਮੈਂ ਸਮਾਜਵਾਦੀ ਕ੍ਰਾਂਤੀ ਚੇਤਨਾ ਦੇ ਮਹੱਤਵਪੂਰਨ ਪਾਠ ਵਜੋਂ ਵੇਕਦਾ ਹਾਂ। ਇਥੇ ਇਹ ਹੋਣੀ ਹਰ ਔਰਤ ਦੀ ਨਹੀਂ ਵਿਸ਼ੇਸ਼ ਵਰਗ ਦੀ ਔਰਤ ਦੀ ਹੋਣੀ ਹੈ। ਪਾਸ਼ ਦੀ ਕਵਿਤਾ ਦੇ ਕ੍ਰਾਂਤੀਕਾਰੀ ਸੁਹਜ=ਸ਼ਾਸਤਰ ਦੀ ਸਿਰਜਣਾ ਦਾ ਇਹ ਅਤਿਅੰਤ ਮਹੱਤਵਪੂਰਨ ਪੱਖ ਹੈ ਕਿ ਉਹ ਦਲਿਤ, ਬੇਜ਼ਮੀਨੇ ਕਿਰਤੀ, ਛੋਟੇ ਕਿਸਾਨ ਅਤੇ ਚੇਤਨ ਪ੍ਰੋਲੇਤਾਰੀ ਵਰਗ ਦੀ ਹੋਣੀ ਦੇ ਯਥਾਰਥ ਨੂੰ ਪੇਸ਼ ਕਰਨ ਵਿੱਚ ਵਧੇਰੇ ਚੇਤਨਾ ਹੈ। ਇਹ ਜ਼ਰੂਰੀ ਹੈ ਕਿ ਪਾਸ਼ ਦੀ ਕਵਿਤਾ ਵਿੱਚ ਦਲਿਤ ਜੀਵਨ ਦੀਆਂ ਦੁਸ਼ਵਾਰੀਆਂ ਦੇ ਉਵੇਂ ਭਰਵੇਂ ਕਰੁਣਾਮੀ ਚਿੱਤਰ ਤਾਂ ਨਹੀਂ ਜਿਵੇਂ ਸੰਤ ਰਾਮ ਉਦਾਸੀ ਵਿੱਚ ਹਨ। ਜਿਸ ਦਾ ਕਾਰਨ ਜ਼ਰੂਰ ਹੀ ਉਸ ਅਨੁਭਵ ਦੀ ਘਾਟ ਰਹੀ ਹੋਵੇਗੀ ਅਤੇ ਜਿਸ ਦਾ ਡੂੰਘਾ ਅਹਿਸਾਸ ਸੰਤ ਰਾਮ ਉਦਾਸੀ ਅਤੇ ਲਾਲ ਸਿੰਘ ਦਿਲ ਨੂੰ ਸੀ। ਪਰ ਸਿਧਾਂਤਕੀ ਪੱਧਰ 'ਤੇ ਉਹ ਆਪਣੀ ਕਵਿਤਾ ਨੂੰ ਕ੍ਰਾਂਤੀਕਾਰੀ ਮੁਹਾਵਰੇ ਰਾਹੀਂ ਡੀ-ਕਲਾਸ ਕਰਨ ਵਿੱਚ ਸਫਲ ਜ਼ਰੂਰ ਹੈ। ਜਾਤੀ ਚੇਤਨਾ ਦੀ ਦ੍ਰਿਸ਼ਟੀ ਤੋਂ ਵੀ ਪਾਸ਼ ਪ੍ਰੋਲੇਤਾਰੀ ਚੇਤਨਾ ਦੀ ਦ੍ਰਿਸ਼ਟੀ ਤੋਂ ਵੀ ਪਾਸ਼ ਪ੍ਰੋਲੇਤਾਰੀ ਚੇਤਨਾ ਦੇ ਪ੍ਰਗਟਾ ਵਿੱਚ ਸਫਲ ਹੋ ਜਾਂਦਾ ਹੈ ਅਤੇ ਪ੍ਰਗਤੀਵਾਦੀ ਕਵਿਤਾ ਦੇ ਮੱਧਵਰਗੀ ਰੋਮਾਂਸ ਤੋਂ ਪਾਰ ਦਾ ਪਾਠ ਸਿਰਜ ਲੈਂਦਾ ਹੈ।

ਆਪਣੇ ਸਮਕਾਲੀ ਰਾਜਨੀਤਕ ਪਰਿਪੇਖ ਵਿੱਚ ਵੀ ਪਾਸ਼ ਦੀ ਕਵਿਤਾ ਪ੍ਰਸਥਿਤੀਆਂ ਨਾਲ ਨਿਕਟ ਸੰਬੰਧ ਬਣਾਉਂਦੀ ਹੈ। ਇਹ ਨਹੀਂ ਕਿ ਕ੍ਰਾਂਤੀ ਦੇ ਲੋਰ ਵਿੱਚ ਉਹ ਵਰਤਮਾਨ ਪ੍ਰਸਥਿਤੀਆਂ ਨੂੰ ਨਜ਼ਰ ਅੰਦਾਜ਼ ਕਰਦਾ ਹੈ ਜਾਂ ਕ੍ਰਾਂਤੀ ਦੀ ਆਮਦ ਤੱਕ ਇਨ੍ਹਾਂ ਤੋਂ ਪੱਲਾ ਝਾੜਦਾ ਹੈ। ਉਹ ਆਪਣੇ ਵਰਤਮਾਨ ਵਿੱਚ ਰਾਜਨੀਤਿਕ ਪ੍ਰਸਥਿਤੀਆਂ ਦਾ ਆਲੋਚਨਾਤਮਕ ਪ੍ਰਵਚਨ ਸਿਰਜਦਾ ਹੈ। ਕਈ ਵਾਰ ਇਨ੍ਹਾਂ ਪ੍ਰਸਥਿਤੀਆਂ ਦੀ ਆਲੋਚਨਾ ਵਿੱਚ ਉਸ ਦੀ ਕਾਵਿਕ-ਰੀਟੌਰਕ ਕੁਝ ਜ਼ਿਆਦਾ ਹੀ ਵਿਅਕਤੀਗਤ ਵੀ ਹੁੰਦੀ ਹੈ। ਕਈ ਕਵਿਤਾਵਾਂ ਅਤੇ ਟੱਪਿਆਂ ਵਿੱਚ ਉਹ ਰਾਜਨੀਤਿਕ ਨੇਤਾਵਾਂ ਨੂੰ ਵਿਅਕਤੀਗਤ ਤੌਰ 'ਤੇ ਨਿੰਦਦਾ ਹੈ। ਪਾਸ਼ ਦੀ ਇਸ ਰੀਟੌਰਕ ਦੀ ਤਾਂ ਨੁਕਤਾਨੀਚੀ ਹੁੰਦੀ ਰਹੇਗੀ ਕਿਉਂਕਿ ਉਹ ਗਾਂਧੀ ਨੂੰ ਕਈ ਕਵਿਤਾਵਾਂ ਵਿੱਚ ਤਰਕਹੀਣ ਢੰਗ ਨਾਲ ਵਿਸਥਾਪਿਤ ਕਰਦਾ ਹੈ। ਇਹ ਸੀਮਾਵਾਂ ਨੂੰ ਸਮੁੱਚੀ ਨਕਸਲਵਾੜੀ ਲਹਿਰ ਦੀ ਰਾਜਨੀਤਿਕ ਸਮਝ ਰਾਹੀਂ ਵੀ ਸਮਝਣਾ ਚਾਹੀਦਾ ਹੈ। ਨਕਸਲਵਾੜੀ ਸਿਆਸਤ ਕਦੇ ਵੀ ਕੌਮੀ ਬੁਰਜ਼ੂਆਜ਼ੀ ਅਤੇ ਭਾਰਤੀ ਆਜ਼ਾਦੀ ਸੰਗਰਾਮ ਨੂੰ ਹਾਂ-ਮੁਖੀ ਰੂਪ 'ਚ ਸਮਝਣ ਦਾ ਯਤਨ ਨਹੀਂ ਕੀਤਾ। ਪਾਸ਼ ਸਟਾਲਿਨਵਾਦੀ ਧਾਰਾ ਦੀ ਕੱਟੜਤਾ ਤੋਂ ਤਾਂ ਪਾਰ ਚਲਿਆ ਜਾਂਦਾ ਹੈ ਪਰ ਭਾਰਤੀ ਕੌਮੀ ਅੰਦੋਲਨ ਨੂੰ ਸਮਝਣ ਦਾ ਯਤਨ ਕਰਦਾ ਨਹੀਂ ਪ੍ਰਤੀਤ ਹੁੰਦਾ।

ਸਾਡੇ ਸਮਿਆਂ ਵਿੱਚ ਦੀਆਂ ਕਵਿਤਾਵਾਂ ਵਿੱਚੋਂ ਕਈ ਕਵਿਤਾਵਾਂ ਆਪਣੇ ਸਮਕਾਲ ਦੀਆਂ ਰਾਜਨੀਤਿਕ ਪ੍ਰਸਥਿਤੀਆਂ ਨਾਲ ਤਿੱਖਾ ਸੰਵਾਦ ਰਚਾਉਂਦੀਆਂ ਹਨ। ਐਮਰਜੈਂਸੀ ਲੱਗਣ ਤੋਂ ਬਾਅਦ ਇਨ੍ਹਾਂ 'ਚੋਂ ਪ੍ਰਮੁੱਖ ਹੈ। ਇਸ ਕਵਿਤਾ ਵਿੱਚ ਪੇਸ਼ ਪ੍ਰਵਚਨ ਦਾ ਮਹੱਤਵਪੂਰਨ ਪੱਖ ਇਹ ਹੈ ਕਿ ਐਮਰਜੈਂਸੀ ਸਿਰਫ਼ ਦੋਸ਼ੀਆਂ ਨੂੰ ਸਜ਼ਾ ਨਹੀਂ ਦੇਵੇਗੀ ਸੋਗੰ ਨਿਰਦੋਸ਼ਾਂ ਨੂੰ ਵੀ ਨਿਸ਼ਾਨਾ ਬਣਾਏਗੀ।

ਲੋਕਤੰਤਰ ਦੀ ਇਸ ਮੌਤ ਵਿੱਚ ਸੋਗ, ਮੌਤ ਅਤੇ ਮਾਤਮ ਦਾ ਮਾਹੌਲ ਸਿਰਜ ਕੇ ਲੋਕਤੰਤਰੀ ਆਵਾਜ਼ ਨੂੰ ਦਬਾਇਆ ਜਾਵੇਗਾ। ਇਸੇ ਤਰ੍ਹਾਂ ਪਾਸ਼ ਆਪਣੀ ਅਸੁੱਰਖਿਆ ਤਾਂਨਾਂ ਦੀ ਕਵਿਤਾ ਵਿੱਚ ਲੋਕਤੰਤਰੀ ਆਵਾਜ਼ਾਂ ਨੂੰ ਕੁਚਲਣ ਦੀ ਸੱਤਾ ਨੂੰ ਵੰਗਾਰਿਆ ਗਿਆ ਹੈ। ਇਸ ਪ੍ਰਕਾਰ ਸਾਡੇ ਸਮਿਆਂ ਵਿੱਚ ਕਵਿਤਾ ਇੱਕ ਅਜਿਹਾ ਕ੍ਰਾਂਤੀਕਾਰੀ ਪਾਠ ਸਿਰਜਦੀ ਹੈ ਜਿਸ ਵਿੱਚ ਰੋਹ, ਵਿਦਰੋਹ ਅਤੇ ਕ੍ਰਾਂਤੀ ਦੀ ਰੀਟੌਰਕ ਤੋਂ ਅਗਾਂਹ ਵਿੱਚਾਰਧਾਰਕ ਸੰਵਾਦ ਵੀ ਜਨਮ ਲੈਂਦਾ ਹੈ। ਇਹ ਕਵਿਤਾ ਨਿਰਾਸ਼ਾ ਜਾਂ ਇੱਕਹਰੇ ਵਿਸ਼ਾਦ ਦੀ ਕਵਿਤਾ ਨਹੀਂ ਸਗੋਂ ਪ੍ਰਸਥਿਤੀਆਂ ਦੀ ਹਕੀਕਤ ਦਾ ਵਿਸ਼ਲੇਸ਼ਣ ਅਤੇ ਸੰਵਾਦ ਹੈ। ਇਸ ਸੰਵਾਦ ਵਿੱਚ ਵਿਸ਼ਵ ਦੀ ਸਮਾਜਵਾਦੀ ਵਿਚਾਰਧਾਰਾ ਪ੍ਰਤਿ-ਵਿਸ਼ਲੇਸ਼ਣੀ ਚੇਤਨਾ ਦੀ ਭਰਪੂਰ ਹਾਜ਼ਰੀ ਹੈ।

**-ਪ੍ਰੋਫ਼ੈਸਰ, ਪੰਜਾਬੀ ਅਧਿਐਨ ਸਕੂਲ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।**
**ਮੋਬਾਈਲ : 94644-18163**




**'ਕਲਮ' ਵਲੋਂ ਸਿੱਖ ਨੈਸ਼ਨਲ ਕਾਲਜ ਬੰਗਾ ਵਿੱਚ ਕਰਵਾਏ ਸਨਮਾਨ ਸਮਾਗਮ 'ਤੇ ਕਵੀ ਦਰਬਾਰ ਦੀ ਵਿਦਾਇਗੀ ਵੇਲੇ ਤਰਲੋਚਨ ਲੋਚੀ, ਡਾ. ਲਖਵਿੰਦਰ ਜੌਹਲ, ਗੁਰਭਜਨ ਗਿੱਲ, ਸੁਰਜੀਤ ਪਾਤਰ, ਸ. ਸ. ਪਰਮਾਰ, ਪ੍ਰਿੰਸੀਪਲ ਤਰਸੇਮ ਸਿੰਘ, ਨੀਤੂ ਅਰੋੜਾ ਅਤੇ ਮਨਜਿੰਦਰ ਧਨੋਆ**

## ਗ਼ਜ਼ਲ



• ਤ੍ਰੈਲੋਚਨ ਲੋਚੀ •

ਕੀ ਉਸਦੀ ਤਸਵੀਰ ਉਤਾਰੀ ਕਮਰੇ 'ਚੋਂ।
ਉੱਡੀ ਖੁਸ਼ਬੂ ਮਾਰ ਉਡਾਰੀ ਕਮਰੇ 'ਚੋਂ।

ਲਗਦੈ ਫਿਰ ਦਰਬਾਰ ਨੇ ਟੂਣਾ ਕਰ ਦਿੱਤਾ,
ਖੁਸ਼ ਖੁਸ਼ ਨਿਕਲੇ ਨੇ ਦਰਬਾਰੀ ਕਮਰੇ 'ਚੋਂ।

ਲਗਦੈ ਉਸਦੀ ਅਜ਼ਮਤ ਵਹਿਸ਼ੀਆਂ ਹੱਥ ਚੜ੍ਹੀ,
ਰੋ ਰੋ ਨਿਕਲੀ ਚਿੜੀ ਵਿਚਾਰੀ ਕਮਰੇ 'ਚੋ।

ਦੇਖ ਹਾਦਿਸੇ ਖੋਲ੍ਹਣ ਨੂੰ ਰੂਹ ਮੰਨਦੀ ਨਈਂ,
ਬਾਹਰ ਨੂੰ ਜੋ ਖੁੱਲ੍ਹਦੀ ਬਾਰੀ ਕਮਰੇ 'ਚੋਂ।

ਚਿੜੀਆਂ ਦੇ ਹਿੱਸੇ ਦਾ ਅੰਬਰ ਦਿੱਸਦਾ ਨਈਂ,
ਬਸ ਦਿਸਦੀ ਹੈ ਚਾਰ ਦੀਵਾਰੀ ਕਮਰੇ ਚੋਂ।

ਗ਼ਜ਼ਲ ਤਿਰੀ ਦਾ ਨਖਰਾ ਲੋਚੀ ਵੱਖਰਾ ਏ,
ਨਿਕਲੇ ਪਾ ਸੁਰਮੇ ਦੀ ਧਾਰੀ ਕਮਰੇ ਚੋਂ।



## ਸਧਰਾਂ ਦੇ ਫੁੱਲ

ਮੈਂ ਤੈਨੂੰ ਕੱਲ ਮਿਲਾਂਗੀ
ਪਹਿਰ ਦੇ ਤੜਕੇ
ਜਦੋਂ ਸਾਰਾ ਆਲਮ
ਸੌਂ ਰਿਹਾ ਹੋਵੇਗਾ
ਮੈਂ ਤੇ ਤੂੰ ਜਾਗ ਰਹੇ ਹੋਵਾਂਗੇ
ਜਦੋਂ ਅੰਬਰ ਚੋਂ
ਬਰਸ ਰਿਹਾ ਹੋਵੇਗਾ ਅੰਮ੍ਰਿਤ
ਚੰਨ ਆਪਣੀ ਚਾਨਣੀ ਸਮੇਟ
ਆਪਣੇ ਘਰ ਜਾਣ ਦੀ
ਤਿਆਰੀ 'ਚ ਹੋਵੇਗਾ
ਤੇ ਸੂਰਜ ਉਦੈ ਹੋਣ ਲਈ
ਖਿੱਚ ਰਿਹਾ ਹੋਵੇਗਾ ਤਿਆਰੀ।

ਆਪਾਂ ਵੀ ਮਨ ਹੀ ਮਨ
ਹੋ ਰਹੇ ਹੋਵਾਂਗੇ ਤਿਆਰ
ਇੱਕ ਦੂਜੇ ਨੂੰ ਕਲਾਵੇ ਵਿਚ ਲੈ
ਅੰਮ੍ਰਿਤ ਦੇ ਘੁੱਟ ਪੀਣ ਲਈ
ਵਸਲ ਦੇ ਪਲ ਜੀਣ ਲਈ
ਸਰਘੀ ਵੇਲੇ ਗਾ ਰਹੀ
ਕੋਇਲ ਦਾ ਗੀਤ ਸੁਣਨ ਲਈ।



• ਜਸਪ੍ਰੀਤ ਕੌਰ ਫ਼ਲਕ •

ਫੇਰ ਆਪਾਂ ਵੀ ਕੋਇਲ ਦੇ
ਸੁਰ ਨਾਲ ਸੁਰ ਮਿਲਾ
ਪਿਆਰ ਦਾ ਗੀਤ ਗੁਣਗਣਾਵਾਂਗੇ
ਹੋਠਾਂ ਨਾਲ ਹੋਂਠ ਮਿਲਾ
ਤਦ, ਇੱਕ ਸੁਰ ਹੋ
ਤੇਰੇ ਨਾਲ ਵਸਲ ਦੀ
ਅਧੂਰੀ ਪਈ ਕਵਿਤਾ
ਪੂਰੀ ਹੋਵੇਗੀ
ਤੇਰੇ ਪਿਆਰ ਦੀ ਤ੍ਰੇਲ ਨਾਲ

ਭਿੱਜ ਜਾਣਗੇ ਮੇਰੇ
ਨੈਣ ਤੇ ਸਧਰਾਂ ਦੇ ਫੁੱਲ
ਧੁਰ ਅੰਦਰ ਹੋ ਜਾਵੇਗਾ ਸਰਸ਼ਾਰ।

ਏਸੇ ਆਸ ਨਾਲ
ਮੈਂ ਤੈਨੂੰ ਮਿਲਾਂਗੀ
ਪਹਿਰ ਦੇ ਤੜਕੇ
ਰਾਤ ਤੇ ਪ੍ਰਭਾਤ ਦੇ
ਮਿਲਨ ਵੇਲੇ...
ਉਡੀਕ ਰੱਖੀਂ।

## ਆਸ਼ਿਆਨਾ



• ਮਨਦੀਪ ਕੌਰ ਪ੍ਰੀਤ •

ਹਰ ਕੋਈ ਚਾਹੇ ਇੱਕ ਮਖ਼ਮਲੀ ਆਸ਼ਿਆਨਾ,
ਕਾਦਰ ਦੀ ਕੁਦਰਤ ਦਾ ਲੁਤਫ਼ ਉਠਾਉਣਾ ।

ਉਹ ਨਾਯਾਬ ਖ਼ਾਬ ਜੋ ਨੇ ਜ਼ਿਹਨ 'ਚ ਘੁੰਮਦੇ,
ਪੂਰਾ ਉਨ੍ਹਾ ਨੂੰ ਕਰਕੇ ਵਜੂਦ 'ਚ ਸਮਾਉਣਾ।

ਅਤੀਤ ਦੀਆਂ ਪੌੜੀਆਂ ਉੱਤਰ ਬੀਤੀਆਂ ਯਾਦਾਂ 'ਚੋਂ
ਹਸੀਨ ਪਲਾਂ ਦਾ ਕਲਾਵਾ ਭਰ ਕੇ ਲਿਆਉਣਾ।

ਕੁਝ ਮਹਿਕਦੇ ਫੁੱਲਾਂ ਦੀ ਖੁਸ਼ਬੂ ਦੀ ਏ ਸੌਗਾਤ,
ਤੇ ਇਹਨਾਂ ਮਹਿਕਾਂ ਨਾਲ ਗਮ ਦੀ ਤਪਸ਼ ਮਿਟਾਉਣਾ ।

ਵਿਅਸਤ ਲਮਹਿਆਂ 'ਚੋਂ ਕੁਝ ਪਲ ਜੀਊਣ ਦੀ ਚਾਹਤ,
ਚਾਹਤ ਦੀਆਂ ਸੱਧਰਾਂ ਨੂੰ ਮਨ ਮੰਦਰ 'ਚ ਟਿਕਾਉਣਾ।

ਹਰਿਆਵਲੀ ਸਰਦਲ ਤੇ ਪਈ ਮੋਤੀਆਂ ਵਰਗੀ ਤ੍ਰੇਲ,
'ਪ੍ਰੀਤ' ਸੋਹਣੀ ਸੋਨ ਸਵੇਰ ਲੈ ਕੇ ਜ਼ਿੰਦਗੀ ਨੂੰ ਨਿਭਾਉਣਾ।



# ਇਹ ਗੱਲ ਚੰਗੀ ਨਹੀਂ...



• ਸ਼ਹਿਬਾਜ਼ ਖ਼ਾਨ •

ਦਿਲ ਨੂੰ ਨਿੱਤ ਸਤਾਵੇਂ ਇਹ ਗੱਲ ਚੰਗੀ ਨਹੀਂ,
ਸੁਪਨੇ ਵਿੱਚ ਨਾ ਆਵੇਂ ਇਹ ਗੱਲ ਚੰਗੀ ਨਹੀਂ।

ਹੋਰਾਂ ਨਾਲ ਤਾਂ ਬੜੀਆਂ ਗੱਲਾਂ ਕਰਦਾ ਤੂੰ,
ਸਾਨੂੰ ਮੂੰਹ ਨਾ ਲਾਵੇਂ ਇਹ ਗੱਲ ਚੰਗੀ ਨਹੀਂ।

ਤੇਰੇ ਖ਼ਾਤਿਰ ਆਪਣਾ ਆਪ ਗਵਾਇਆ ਹੈ,
ਕਦਰ ਜ਼ਰਾ ਨਾ ਪਾਵੇਂ ਇਹ ਗੱਲ ਚੰਗੀ ਨਹੀਂ।

ਤੈਨੂੰ ਦੇਖਣ ਦੇ ਲਈ ਅੱਖਾਂ ਤਰਸਦੀਆਂ,
ਤੂੰ ਦੂਰੋਂ ਲੰਘ ਜਾਵੇਂ ਇਹ ਗੱਲ ਚੰਗੀ ਨਹੀਂ।

ਮਹਿਲ ਇਸ਼ਕ ਦਾ ਤੇਰੇ ਆਖੇ ਬਣਿਆ ਸੀ,
ਤੋੜੇਂ, ਫੂਕੇਂ, ਢਾਵੇਂ ਇਹ ਗੱਲ ਚੰਗੀ ਨਹੀਂ।

ਸਾਡੇ ਦਿਲ ਤੇ ਠੋਕਰ ਮਾਰਨ ਲੱਗਿਆਂ ਵੀ,
ਤਰਸ ਜ਼ਰਾ ਨਾ ਖਾਵੇਂ ਇਹ ਗੱਲ ਚੰਗੀ ਨਹੀਂ।

# ਗ਼ਜ਼ਲ



• ਗੁਰਭਜਨ ਗਿੱਲ •

ਜ਼ਾਲਮ ਦੇ ਹੱਥ ਡੋਰ ਸਮੇਂ ਦੀ ਸਰਹੰਦ ਦਾ ਵਿਸਥਾਰ ਹੋ ਗਿਆ।
ਕਿਸ ਦੇ ਦਰ ਤੇ ਦਸਤਕ ਦੇਵਾਂ, ਹਰ ਬੂਹਾ ਦੀਵਾਰ ਹੋ ਗਿਆ।

ਔਰੰਗਜ਼ੇਬ ਅਜੇ ਵੀ ਜੀਵੇ, ਤੇਰੇ ਮੇਰੇ ਸਭ ਦੇ ਅੰਦਰ,
ਸੁਪਨੇ ਨੀਹਾਂ ਦੇ ਵਿਚ ਚਿਣਦੈ, ਹਰ ਬੰਦਾ ਸਰਕਾਰ ਹੋ ਗਿਆ।

ਰਾਤ ਗਈ,ਤਾਰੇ ਵੀ ਤੁਰ ਗਏ, ਸੂਰਜ ਚੜ੍ਹਿਆ, ਉਹ ਨਾ ਆਇਆ,
ਜਿਸ ਨੂੰ ਲੱਭਦੇ ਉਮਰ ਗਵਾਚੀ, ਸੱਤ ਸਮੁੰਦਰ ਪਾਰ ਹੋ ਗਿਆ।

ਨਰਮ ਕਰੂੰਬਲ ਸੱਜਰੀ ਕੋਮਲ, ਦਰਦ ਦਿਲੇ ਦਾ ਬੋਟ ਜਿਹਾ ਸੀ,
ਹੁਣ ਤਾਂ ਮੁਸ਼ਕਿਲ ਕਾਬੂ ਕਰਨਾ, ਇਹ ਤਾਂ ਬਹੁਤ ਉਡਾਰ ਹੋ ਗਿਆ।

ਮਾਂ ਬੋਲੀ ਮਾਂ ਧਰਤੀ ਤੀਜੀ ਮਾਤਾ ਮੇਰੀ ਪੁੱਛਦੀ ਮੈਨੂੰ,
ਪਹਿਰੇਦਾਰਾ! ਤੇਰੇ ਹੁੰਦਿਆਂ, ਤਾਣਾ ਤਾਰੋ -ਤਾਰ ਹੋ ਗਿਆ।

ਵੇਚੇ ਨਾਅਰੇ, ਲਾਰੇ ਕਿੰਨੇ, ਉੱਡਣੇ ਪੰਛੀ ਪਿੰਜਰੇ ਤਾੜੇ,
ਮੇਰੇ ਅੰਦਰ ਬੈਠਾ ਹਾਕਮ, ਕਿੰਨਾ ਤੇਜ਼ ਤਰਾਰ ਹੋ ਗਿਆ।

ਚਾਂਦੀ ਵਾਲਾ ਗੋਲ ਰੁਪਈਆ, ਬਣਿਆ ਸਭ ਦਾ ਬਾਬਲ ਮੱਈਆ,
ਅਣਖ਼ ਗੁਆ ਕੇ ਕਣਕਾਂ ਬਦਲੇ, ਬੰਦਾ ਸਿਰ ਦੇ ਭਾਰ ਹੋ ਗਿਆ।

# ਦਿਲ ਚਾਹੇ ਪੰਛੀ ਬਣ ਜਾਵਾਂ



• ਪ੍ਰੀਤ ਪ੍ਰਿਤਪਾਲ •

ਤੋੜ ਦੁਨੀਆਂ ਦੇ ਬੰਦਨਾ ਨੂੰ
ਆਪਣੇ ਹੀ ਰਾਹ ਬਣਾਵਾਂ
ਦਿਲ ਚਾਹੇ ਪੰਛੀ ਬਣ ਜਾਵਾਂ... ...

ਰੁੱਖ ਬੂਟੇ ਮੇਰੇ ਸਾਥੀ ਹੋਣ
ਨਿੱਤ ਮਿੱਠੇ ਮਿੱਠੇ ਗੀਤ ਸੁਣਾਵਾਂ
ਦਿਲ ਚਾਹੇ ਪੰਛੀ ਬਣ ਜਾਵਾਂ... ...

ਸੁਵਾਰਥਪੁਣੇ ਦੀ ਦੁਨੀਆਂ ਛੱਡ
ਕੁਦਰਤ ਸੰਗ ਸੱਚੀ ਸਾਂਝ ਪਾਵਾਂ
ਦਿਲ ਚਾਹੇ ਪੰਛੀ ਬਣ ਜਾਵਾਂ... ...

ਪੌਣਾਂ ਸੰਗ ਉਡਾਰੀ ਭਰਾਂ
ਤ੍ਰੇਲ ਦੇ ਤੁਪਕਿਆਂ ਸੰਗ ਨਹਾਵਾਂ
ਦਿਲ ਚਾਹੇ ਪੰਛੀ ਬਣ ਜਾਵਾਂ... ...

ਸਾਥ ਮਿਲ ਕਿਵੇਂ ਉਡਾਰੀ ਭਰਨੀ
ਇਸ ਅਕ੍ਰਿਤਘਣ ਮਨੁੱਖ ਨੂੰ ਸਮਝਾਵਾਂ
ਦਿਲ ਚਾਹੇ ਪੰਛੀ ਬਣ ਜਾਵਾਂ... ...

# ਜ਼ਿੰਦਗੀ ਨੂੰ ਸੌਖੇ ਤਰੀਕੇ ਨਾਲ ਜੀਣ ਦੇ ਰਾਹ



**ਹਰਪ੍ਰੀਤ ਕੌਰ ਸੰਧੂ**

ਜ਼ਿੰਦਗੀ ਨੂੰ ਸੌਖੇ ਤਰੀਕੇ ਨਾਲ ਜੀਣ ਦੇ ਕਈ ਰਾਹ ਹਨ। ਜੇ ਖ਼ੁਸ਼ ਹੋ ਕੇ ਜਿਊਣਾ ਚਾਹੁੰਦੇ ਹੋ ਸੌਖੇ ਰਾਹ ਚੁਣੋ। ਇਸ ਵਿੱਚ ਕੁਝ ਜ਼ਿਆਦਾ ਨਹੀਂ ਕਰਨਾ ਪੈਂਦਾ। ਬਸ ਜਿਹੋ ਜਿਹੇ ਹੋ ਉਹੋ ਜਿਹੇ ਹੀ ਰਹੋ। ਕਿਸੇ ਦਾ ਬੁਰਾ ਨਾ ਤੱਕੋ। ਜਿੱਥੋਂ ਤਕ ਹੋ ਸਕੇ ਦੂਜਿਆਂ ਦੀ ਭਲਾਈ ਕਰੋ ਪਰ ਉਮੀਦ ਕਿਸੇ ਤੋਂ ਨਾ ਰੱਖੋ। ਨੇਕੀ ਕਰੋ ਤੇ ਭੁੱਲ ਜਾਓ। ਜਿੰਨਾ ਹੋ ਸਕਦਾ ਹੈ ਦੂਜੇ ਦੇ ਕੰਮ ਆਓ। ਇਸ ਨਾਲ ਤੁਸੀਂ ਛੋਟੇ ਨਹੀਂ ਹੋ ਜਾਵੋਗੇ। ਤੁਹਾਡਾ ਮਨ ਜ਼ਰੂਰ ਸ਼ਾਂਤ ਰਹੇਗਾ।

ਖ਼ੁਸ਼ ਰਹਿਣ ਦੀ ਆਦਤ ਪਾਓ। ਦਿਨ ਚੰਗਾ ਹੋਵੇ ਜਾਂ ਮਾੜਾ ਜੋ ਚੜ੍ਹਿਆ ਹੈ ਬੀਤ ਹੀ ਜਾਣਾ ਹੈ। ਇਹ ਤੁਹਾਡੇ ਤੇ ਹੈ ਕਿ ਇਸ ਨੂੰ ਹੱਸ ਕੇ ਕੱਢਣਾ ਹੈ ਜਾਂ ਰੋ ਕੇ। ਜੇ ਹੱਸ ਕੇ ਦਿਨ ਬਿਤਾਓਗੇ ਤਾਂ ਕਈ ਸਾਥੀ ਨਾਲ ਜੁੜਨਗੇ। ਰੋਂਦਿਆਂ ਦਾ ਸਾਥ ਕੋਈ ਨਹੀਂ ਦਿੰਦਾ। ਹਰ ਕੋਈ ਦੂਰ ਭੱਜਦਾ ਹੈ। ਜਿੱਥੋਂ ਤਕ ਹੋ ਸਕੇ ਸਾਮਾਨ ਥੋੜ੍ਹਾ ਨਾਲ ਰੱਖੋ। ਜੇ ਦੁਨੀਆਂ ਵਿਚ ਸਾਮਾਨ ਇਕੱਠਾ ਕਰਨ ਵਿੱਚ ਰੁੱਝ ਗਏ ਫਿਰ ਜ਼ਿੰਦਗੀ ਦਾ ਮਜ਼ਾ ਨਹੀਂ ਲੈ ਸਕੋਗੇ। ਅਸੀਂ ਜ਼ਿੰਦਗੀ ਜੀਣੀ ਹੈ ਆਪਣੇ ਲਈ ਸਾਮਾਨ ਲਈ ਨਹੀਂ।



ਮਨੁੱਖ ਆਪਣੀ ਜ਼ਿੰਦਗੀ ਦਾ ਬਿਹਤਰੀਨ ਸਮਾਂ ਪੈਸੇ ਜੋੜਨ ਵਿੱਚ ਲਗਾ ਦਿੰਦਾ ਹੈ। ਪੈਸੇ ਬਹੁਤ ਕੁਝ ਦੇ ਸਕਦੇ ਹਨ ਪਰ ਸਮਾਂ ਨਹੀਂ। ਜ਼ਰੂਰਤ ਜੋਗਾ ਧਨ ਕਮਾਉਣਾ ਸਹੀ ਹੈ। ਪਰ ਆਪਣੇ ਆਪ ਨੂੰ ਸਮਾਂ ਨਾ ਦੇ ਕੇ ,ਆਪਣਿਆਂ ਨੂੰ ਸਮਾਂ ਨਾ ਦੇ ਕੇ ਜੇਕਰ ਤੁਸੀਂ ਧਨ ਕਮਾਉਣ ਦੀ ਦੌੜ ਵਿੱਚ ਲੱਗੇ ਰਹਿੰਦੇ ਹੋ ਤਾਂ ਅੰਤ ਵਿੱਚ ਪਛਤਾਵਾ ਹੀ ਹੱਥ ਲੱਗੇਗਾ। ਅੱਜ ਤੁਹਾਡੇ ਕੋਲ ਆਪਣਿਆਂ ਲਈ ਸਮਾਂ ਨਹੀਂ ਕੱਲ੍ਹ ਉਨ੍ਹਾਂ ਕੋਲ ਤੁਹਾਡੇ ਲਈ ਸਮਾਂ ਨਹੀਂ ਹੋਵੇਗਾ। ਜ਼ਿੰਦਗੀ ਵਿੱਚ ਇੱਕ ਗੱਲ ਜ਼ਰੂਰ ਯਾਦ ਰੱਖੋ ਜ਼ਿੰਦਗੀ ਦਾ ਮਕਸਦ ਜ਼ਿੰਦਗੀ ਜਿਊਣਾ ਹੈ ਸਾਮਾਨ ਇਕੱਠਾ ਕਰਨਾ ਨਹੀਂ। ਦੁਨੀਆਂ ਵਿੱਚ ਅਸੀਂ ਮੁਸਾਫ਼ਿਰ ਹਾਂ ਤੇ ਮੁਸਾਫ਼ਿਰ ਕੋਲ ਜਿੰਨਾ ਸਾਮਾਨ ਘੱਟ ਹੋਵੇ ਉਨ੍ਹਾਂ ਹੀ ਸਫ਼ਰ ਸੁਖਾਲਾ ਹੁੰਦਾ ਹੈ।

ਬੱਚਿਆਂ ਦੀ ਬਿਹਤਰੀ ਲਈ ਹੀ ਅਸੀਂ ਕੰਮ ਵਿੱਚ ਜੁਟੇ ਰਹਿੰਦੇ ਹਾਂ ਅਤੇ ਬੱਚਿਆਂ ਨੂੰ ਹੀ ਸਮਾਂ ਨਹੀਂ ਦੇ ਪਾਉਂਦੇ। ਬੱਚਿਆਂ ਨੂੰ ਸਾਡੀ ਜ਼ਰੂਰਤ ਹੁੰਦੀ ਹੈ। ਆਪਣੇ ਪਰਿਵਾਰ ਨਾਲ ਸਮਾਂ ਜ਼ਰੂਰ ਬਿਤਾਓ। ਆਪਣਾ ਤੇ ਆਪਣੀ ਸਿਹਤ ਦਾ ਖਿਆਲ ਰੱਖੋ। ਤੁਹਾਡਾ ਸਰੀਰ ਹੀ ਤੁਹਾਡੀ ਅਸਲੀ ਦੌਲਤ ਹੈ। ਜਦ ਤਕ ਤੁਸੀਂ ਜਿਊਣਾ ਹੈ ਇਸਨੇ ਹੀ ਤੁਹਾਡਾ ਸਾਥ ਦੇਣਾ ਹੈ ਜਾਂ ਇੰਜ ਕਹਿ ਲਓ ਜਦ ਤਕ ਇਹ ਤੁਹਾਡਾ ਸਾਥ ਦੇਵੇਗਾ ਤਦ ਤੱਕ ਹੀ ਤੁਸੀਂ ਜੀਅ ਸਕਦੇ ਹੋ।

ਦਿਨ ਵਿੱਚ ਕੁਝ ਸਮਾਂ ਆਪਣੇ ਆਪ ਲਈ ਜ਼ਰੂਰ ਕੱਢੋ। ਸੈਰ ਜ਼ਰੂਰ ਕਰੋ। ਇਕੱਲਿਆਂ ਕੀਤੀ ਲੰਬੀ ਸੈਰ ਤੁਹਾਡੀ ਸਿਰਜਣਾਤਮਿਕਤਾ ਨੂੰ ਵਧਾਉਂਦੀ ਹੈ। ਇਹ ਤੁਹਾਨੂੰ ਤਰੋਤਾਜ਼ਾ ਵੀ ਕਰਦੀ ਹੈ। ਜੋ ਤੁਹਾਨੂੰ ਪਸੰਦ ਹੈ ਜਿਵੇਂ ਕਿ ਸੰਗੀਤ, ਲਈ ਸਮਾਂ ਕੱਢੋ। ਸੰਗੀਤ ਤੁਹਾਡਾ ਸਾਰਾ ਤਣਾਅ ਦੂਰ ਕਰ ਦਿੰਦਾ ਹੈ। ਜਿੱਥੋਂ ਤਕ ਹੋ ਸਕਦਾ ਹੈ ਤਣਾਅ ਤੋਂ ਬਚੋ। ਇੱਛਾਵਾਂ ਤੇ ਕਾਬੂ ਕਰ ਲੈਣ ਨਾਲ ਤਣਾਅ ਆਪਣੇ ਆਪ ਘਟ ਜਾਂਦਾ ਹੈ। ਮਨ ਵਿੱਚ ਗੁੱਸਾ ਨਾ ਰੱਖੋ। ਗੁੱਸਾ ਤੁਹਾਡੇ ਲਈ ਘਾਤਕ ਹੈ। ਜੇਕਰ ਕਿਸੇ ਤੇ ਗੁੱਸਾ ਹੈ ਤਾਂ ਉਸ ਨੂੰ ਮੁਆਫ਼ ਕਰ ਦਿਓ। ਮਾਫ਼ ਕਰਨ ਵਾਲਾ ਆਪ ਸਕੂਨ ਨਾਲ ਰਹਿੰਦਾ ਹੈ। ਸਭ ਤੋਂ ਅਹਿਮ ਗੱਲ ਇਹ ਹੈ ਕਿ ਬੀਤੇ ਨੂੰ ਭੁੱਲ ਜਾਓ। ਰੋਜ਼ ਸਵੇਰ ਇੱਕ ਨਵੀਂ ਜ਼ਿੰਦਗੀ ਦੀ ਸ਼ੁਰੂਆਤ ਹੈ। ਕਦ ਤੱਕ ਤੁਸੀਂ ਜੋ ਹੋ ਚੁੱਕਾ ਹੈ ਉਸ ਨੂੰ ਫੜ ਕੇ ਬੈਠੇ ਰਹੋਗੇ। ਨਵੇਂ ਸਿਰੇ ਤੋਂ ਜ਼ਿੰਦਗੀ ਦੀ ਸ਼ੁਰੂਆਤ ਕਰੋ।

ਇਹ ਗੱਲ ਹਮੇਸ਼ਾਂ ਯਾਦ ਰੱਖੋ ਇਹੀ ਪਲ ਜ਼ਿੰਦਗੀ ਹੈ ਜਿਸ ਵਿੱਚ ਤੁਸੀਂ ਜੀਅ ਰਹੇ ਹੋ। ਆਉਣ ਵਾਲੇ ਪਲ ਦਾ ਕੋਈ ਭਰੋਸਾ ਨਹੀਂ। ਜੋ ਹੈ ਇਹੀ ਹੈ। ਜ਼ਿੰਦਗੀ ਦਾ ਆਨੰਦ ਲਓ।

# ਸਮਾਜਕ ਸਰੋਕਾਰਾਂ ਦਾ ਪ੍ਰਤੀਨਿੱਧ ਕਵੀ

# ਲਖਵਿੰਦਰ ਜੌਹਲ




ਸਮਕਾਲੀ ਸਾਹਿਤ ਦੀ ਪਚਾਣ ਕਰਨਾ ਜਿੰਨਾ ਸੌਖਾ ਪ੍ਰਤੀਤ ਹੁੰਦਾ ਹੈ, ਅਸਲ ਵਿੱਚ ਇਹ ਕੰਮ ਓਨਾ ਹੀ ਔਖਾ ਹੈ, ਕਿਉਂਕਿ ਸਮਕਾਲ ਦੀਆਂ ਪ੍ਰਸਥਿਤੀਆਂ ਪ੍ਰਤੀ ਇਤਿਹਾਸਕ ਵਿਵੇਕ ਦੀ ਜ਼ਰੂਰਤ ਹੁੰਦੀ ਹੈ ਤਾਂ ਹੀ ਅਸੀਂ ਉਸ ਸਮੇਂ ਵਿੱਚ ਰਚੇ ਜਾ ਰਹੇ ਸਾਹਿਤ ਦੀ ਸਮਝ ਤਿਆਰ ਕਰ ਸਕਾਂਗੇ। ਕਵਿਤਾ ਇਕ ਜਟਿਲ ਪ੍ਰਕਿਰਤੀ ਵਾਲਾ ਸਾਹਿਤ-ਰੂਪ ਹੈ। ਜਿਸ ਸੰਬੰਧੀ ਕਾਵਿ-ਸਾਸ਼ਤਰੀ ਪੁਰਾਤਨ ਸਮੇਂ ਤੋਂ ਹੀ ਵਿਚਾਰ-ਚਰਚਾ ਕਰਦੇ ਰਹੇ ਹਨ। ਸਤਿਅਮ, ਸ਼ਿਵਮ ਤੇ ਸੁੰਦਰਮ ਦਾ ਸੰਕਲਪ ਇਸ ਕਾਵਿ-ਸ਼ਾਸਤਰ ਦੀ ਕਾਵਿ ਪ੍ਰਤੀ ਬੁਨਿਆਦੀ ਪਹੁੰਚ ਵੱਲ ਸੰਕੇਤ ਕਰਦਾ ਹੈ।

ਆਧੁਨਿਕ ਪੰਜਾਬੀ ਕਵਿਤਾ ਦੀ ਪ੍ਰੰਪਰਾ ਅਤਿਅੰਤ ਗੌਰਵਮਈ ਅਤੇ ਵੰਨ-ਸੁਵੰਨੀ ਹੈ। ਭਾਈ ਵੀਰ ਸਿੰਘ ਤੋਂ ਲੈ ਕੇ ਸੁਰਜੀਤ ਪਾਤਰ ਵਰਗੇ ਸਮਕਾਲੀ ਕਵੀਆਂ ਤੱਕ ਪੰਜਾਬੀ ਕਵਿਤਾ ਨੇ ਅਨੁਭਵ ਅਤੇ ਅਭਿਵਿਅਕਤੀ ਦੇ ਨਵੇਂ ਧਰਾਤਲਾਂ ਨੂੰ ਛੋਹਿਆ ਹੈ। ਪੰਜਾਬੀ ਕਾਵਿ ਸ਼ੁਰੂ ਤੋਂ ਹੀ ਮਾਨਵਵਾਦੀ ਅਤੇ ਲੋਕ-ਹਿਤੈਸ਼ੀ ਸਰੋਕਾਰਾਂ ਨਾਲ ਜੁੜਿਆ ਰਿਹਾ ਹੈ। ਆਧੁਨਿਕ ਪੰਜਾਬੀ ਕਵਿਤਾ ਦੀ ਉਤਪਤੀ ਨੂੰ ਬੇਸ਼ੱਕ ਅਜੇ ਇਕ ਸਦੀ ਦਾ ਸਮਾਂ ਹੀ ਗੁਜ਼ਰਿਆ ਹੈ, ਪ੍ਰੰਤੂ ਏਨੇ ਥੋੜ੍ਹੇ ਸਮੇਂ ਵਿੱਚ ਹੀ ਸਾਡੇ ਪ੍ਰਤਿਭਾਸ਼ਾਲੀ ਕਵੀਆਂ ਨੇ ਬੜੀਆਂ ਗੌਰਵਮਈ ਪ੍ਰਾਪਤੀਆਂ ਕਰ ਲਈਆਂ ਹਨ।



ਡਾ. ਹਰਪ੍ਰੀਤ ਸਿੰਘ ਹੁੰਦਲ

ਕੁਝ ਵਿਅਕਤੀ ਵਿਸ਼ੇਸ਼ ਕਿਸੇ ਸੰਸਥਾ ਵਾਂਗ ਵਿਚਰਦੇ ਹੋਏ ਸਾਰਾ ਜੀਵਨ ਸਮਾਜਕ ਕਲਿਆਣ ਦੇ ਲੇਖੇ ਲਾ ਦਿੰਦੇ ਹਨ। ਅਣਥੱਕ ਕਾਮੇ ਹੋਣ ਦੇ ਨਾਲ-ਨਾਲ ਵਫ਼ਾਦਾਰੀ ਦਾ ਪੱਲਾ ਫੜ੍ਹੀ ਰੱਖਦੇ ਹਨ। ਇਸ ਤਰ੍ਹਾਂ ਦੀ ਅਵਸਥਾ ਦਾ ਸ਼ਾਇਰ ਲਖਵਿੰਦਰ ਜੌਹਲ ਆਪਣੀ ਸੱਜਰੀ ਕਾਵਿ-ਪੁਸਤਕ 'ਪਾਣੀ ਹੋਏ ਵਿਚਾਰ' ਰਾਹੀਂ ਪੰਜਾਬੀ ਪਾਠਕਾਂ ਦੇ ਸਨਮੁੱਖ ਹੁੰਦਾ ਹੈ। ਉਸਦੇ ਸਾਹਿਤਕ ਅਤੇ ਪੱਤਰਕਾਰੀ ਦੇ ਸਫ਼ਰ ਦੀ ਸ਼ੁਰੂਆਤ ਮਹੱਤਵਪੂਰਨ ਅਖ਼ਬਾਰ 'ਨਵਾਂ ਜ਼ਮਾਨਾ' ਦੀ ਸਰਪ੍ਰਸਤੀ ਹੇਠ ਹੋਈ। ਸਾਹਿਤ ਅਤੇ ਪੱਤਰਕਾਰੀ ਪ੍ਰਤੀ ਪ੍ਰਤੀਬੱਧਤਾ ਦੀ ਸਮਝ ਸਮਾਂ ਪਾ ਕੇ ਪਕੇਰੀ ਹੁੰਦੀ ਗਈ। ਸੰਚਾਰ ਦੇ ਆਧੁਨਿਕ ਉਪਕਰਣਾਂ ਸੰਗ ਵਿਚਰਦਿਆਂ ਹੋਇਆਂ ਡਾ. ਲਖਵਿੰਦਰ ਜੌਹਲ ਲਗਾਤਾਰ ਸਮਾਜਕ ਸਰੋਕਾਰਾਂ ਨਾਲ ਜੁੜਿਆ ਰਿਹਾ। ਉਹ ਪਿਛਲੇ ਤਿੰਨ ਦਹਾਕਿਆਂ ਤੋਂ ਆਪਣੀਆਂ ਵਿਭਾਗੀ ਜ਼ਿੰਮੇਵਾਰੀਆਂ ਸੰਗ ਕਾਵਿ-ਸਾਧਨਾ ਦੇ ਕਾਰਜ ਵਿੱਚ ਵੀ ਸਰਗਰਮ ਹੈ। ਵਿਚਾਰ-ਅਧੀਨ ਪੁਸਤਕ ਵਿੱਚ ਲਖਵਿੰਦਰ ਜੌਹਲ ਕਿਸਾਨ-ਅੰਦੋਲਨ ਦੀਆਂ ਪ੍ਰਸਥਿਤੀਆਂ ਅਤੇ ਕੋਵਿਡ-19 ਦੀ ਭਿਆਨਕਤਾ ਨੇ ਮਨੁੱਖੀ ਕਦਰਾਂ-ਕੀਮਤਾਂ ਨੂੰ ਕਿਸ ਕਦਰ ਪ੍ਰਭਾਵਿਤ ਕੀਤਾ, ਦੀ ਪੇਸ਼ਕਾਰੀ ਹਨ। ਉਸ ਦੀ ਕਾਵਿਕ ਅੱਖ ਇਸ ਭਿਆਨਕ ਸਥਿਤੀ ਬਾਰੇ ਲਿਖਦੀ ਹੈ-

ਬਹੁਤ ਮੁਸ਼ਕਿਲ 'ਚ ਹੈ, ਮੇਰਾ ਮਨ - ਮੇਰੀ ਸੋਚ
ਬਹੁਤ ਮੁਸ਼ਕਿਲ 'ਚ ਹੈ ਕਵਿਤਾ, ਕਰਫ਼ਿਊ
ਦੇ ਦਿਨਾਂ ਵਿਚ।

(ਕਰਫ਼ਿਊ ਕਵਿਤਾ - ਪੰਨਾ 10)

ਰਿਸ਼ਤੇ-ਨਾਤੇ ਮਿੱਟੀ ਹੋ ਗਏ, ਪਾਣੀ ਹੋਏ ਵਿਚਾਰ,
ਸਾਰੀ ਮਿਸ਼ਰੀ ਮਿਰਚਾਂ ਹੋ ਗਈ, ਕਿੱਤ ਕਰੀਏ ਇਤਬਾਰ।

(ਪੰਨਾ 11)

ਕੋਵਿਡ-19 ਦੀ ਭਿਆਨਕਤਾ ਦੇ ਦੌਰ ਵਿੱਚ ਸਾਡੇ ਮਾਨਵੀ

ਵਿਸ਼ਵਾਸਾਂ ਅਤੇ ਕਦਰਾਂ-ਕੀਮਤਾਂ ਦਾ ਜੋ ਚੀਰ-ਹਰਨ ਹੋਇਆ, ਉਸਦੇ ਸਨਮੁੱਖ ਸਾਡੇ ਵਿਕਾਸ ਮਾਡਲ ਹੀਣੇ ਪ੍ਰਤੀਤ ਹੋਏ। ਜੌਹਲ ਮੁੱਢਲੀਆਂ ਕਵਿਤਾਵਾਂ ਰਾਹੀਂ ਲਿਖਦਾ ਹੈ-

ਕਾਲ ਕੋਰੋਨਾ ਚੜ੍ਹ ਕੇ ਆਇਆ, ਕਿੰਨੀਆਂ ਜਿੰਦਾਂ ਰੋਲ ਗਿਆ।
ਦੁਨੀਆ ਦੇ ਪ੍ਰਬੰਧਾਂ ਵਾਲੇ, ਸਾਰੇ ਪਰਦੇ ਫੋਲ ਗਿਆ।
ਮੌਤਾਂ ਵੰਡਣ ਵਾਲੇ ਵੀ ਅੱਜ, ਸਹਿਮੇ ਸਹਿਮੇ ਫ਼ਿਰਦੇ ਨੇ,
ਅੱਖਾਂ ਸਾਹਵੇਂ ਮੌਤ ਨਚੇਂਦੀ, ਪਰ ਨ ਹਾਲੇ ਲੋਭ ਗਿਆ।
(ਪੰਨਾ 18)

ਦੂਰੋਂ-ਦੂਰੋਂ ਕਰਨ ਸਲਾਮਾਂ, ਜਿਗਰੀ ਯਾਰ-ਸਕੇਰੇ,
ਮਾਣ-ਤਾਣ ਦਾ ਝੂਠ ਮੁਲੰਮਾ ਏਦਾਂ ਹੀ ਸੀ ਲਹਿਣਾ
ਪੌਣਾਂ ਦੇ ਪੈਰਾਂ ਦੀ ਝਾਂਜਰ, ਪਾਉਂਦੀ ਵੈਣ ਸੁਣੀਂਦੀ,
ਅੰਨ੍ਹੇ ਘੋਰ ਸਨਾਟੇ ਵਿਚੋਂ, ਚਮਕੂ ਫੇਰ ਟਟਹਿਣਾ।
(ਪੰਨਾ 19)

ਲਖਵਿੰਦਰ ਜੌਹਲ ਦੀ ਕਵਿਤਾ ਦੀ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਉਹ ਸਮਾਜਕ ਸਰੋਕਾਰਾਂ ਤੋਂ ਪਾਸਾ ਨਹੀਂ ਵੱਟਦਾ। ਉਹ ਅਜੋਕੇ ਸਮਾਜਕ ਜੀਵਨ ਦੀ ਤਸਵੀਰ ਨੂੰ ਪੇਸ਼ ਕਰਨ ਦਾ ਯਤਨ ਕਰਦਾ ਹੈ। ਅਜਿਹਾ ਕਰਦਿਆਂ ਉਸ ਦੀ ਸਿਰਜਣਾਤਮਕ ਪ੍ਰਤਿਭਾ ਵਿੱਚ ਨਿਰੰਤਰ ਵਿਕਾਸ ਹੋ ਰਿਹਾ ਹੈ। ਉਹ ਯਥਾਰਥ ਦੀ ਪੇਸ਼ਕਾਰੀ ਨੂੰ ਤੀਖਣਤਾ ਪ੍ਰਦਾਨ ਕਰਦਾ ਲਿਖਦਾ ਹੈ-

ਜੀਭ ਮੇਰੀ ਟੁੱਕ ਦਿੱਤੀ, ਸਮੇਂ ਦੇ ਸੰਤਾਪ ਨੇ,
ਦੁੱਖੜਾ ਕਿੱਦਾਂ ਸੁਣਾਵਾਂ, ਬੋਲਕੇ ਪੰਜਾਬ ਨੂੰ।
(ਪੰਨਾ 27)

ਫਿਰ ਨਿਰਾਸ਼ਾ ਦੇ ਆਲਮ ਵਿੱਚੋਂ ਨਿਕਲ ਕੇ ਉਹ ਲਿਖਦਾ ਹੈ
ਨੋਚ ਲੈ ਮੇਰੀ ਨਜ਼ਰ ਤੂੰ ਖਿੱਚ ਲੈ ਭਾਵੇਂ ਜ਼ੁਬਾਨ,
ਖ਼ੂਨ ਮੇਰੇ ਵਿੱਚ ਵੱਸਦੇ, ਪੰਜ ਦਰਿਆ ਰਹਿਣਗੇ।
(ਪੰਨਾ 37)

ਜੰਗਲ ਦੀ ਇਸ ਅੱਗ ਨੂੰ ਲਿਖਣਾ ਬਹੁਤ ਜ਼ਰੂਰੀ,
ਲਟ ਲਟ ਬਲਦੀ ਉਂਗਲ ਨੂੰ ਹੀ ਕਲਮ ਬਣਾਈਏ।
(ਪੰਨਾ 43)

ਡਾ. ਲਖਵਿੰਦਰ ਜੌਹਲ ਦੇ ਕਾਵਿ ਵਿਚੋਂ ਉੱਭਰਦਾ ਸਭਿਆਚਾਰ ਦੁੱਖਾਂ, ਭੁੱਖਾਂ, ਲੋੜਾਂ-ਥੁੜ੍ਹਾਂ ਦਾ ਸਭਿਆਚਾਰ ਪ੍ਰਤੀਤ ਹੁੰਦਾ ਹੈ। ਉਹ ਜਿਸ ਭਾਵਨਾ ਨਾਲ ਕਾਵਿ ਖ਼ੇਤਰ ਵਿੱਚ ਵਿਚਰਦਾ ਹੈ, ਭਾਵੁਕ ਪੱਧਰ 'ਤੇ ਉਸ ਦੀ ਵਫ਼ਾਦਾਰੀ ਤੇ ਇਮਾਨਦਾਰੀ ਦੀ ਹਾਮੀ ਉਸ ਦੀ ਕਵਿਤਾ ਵਿਚੋਂ ਮਿਲਦੀ ਹੈ। ਹਰ ਬਦਲਦੀ ਸਥਿਤੀ ਲੇਖਕ ਲਈ ਇਕ ਨਵੀਂ ਚੁਣੌਤੀ ਲੈ ਕੇ ਆਉਂਦੀ ਹੈ। ਇਨ੍ਹਾਂ ਕਵਿਤਾਵਾਂ ਦਾ ਨਾਇਕ ਸੰਘਰਸ਼ ਵਿੱਚ ਵਿਸ਼ਵਾਸ ਰੱਖਦਾ ਹੈ। ਕਾਫ਼ੀ ਕਵਿਤਾਵਾਂ ਨਿੱਘਰ ਰਹੀ ਰਾਜਨੀਤਕ ਤੇ ਸਮਾਜਕ ਸਥਿਤੀ ਉੱਪਰ ਡੂੰਘੀ ਚਿੰਤਾ ਦਾ ਪ੍ਰਗਟਾਵਾ ਕਰਦੀਆਂ ਹਨ। ਕਵੀ ਆਪਣੇ ਆਲੇ-ਦੁਆਲੇ ਜੋ ਵਾਪਰਦਾ ਵੇਖਦਾ ਹੈ, ਉਹ ਉਸ ਦੀ ਸਿਰਜਣਾ ਦਾ ਆਧਾਰ ਬਣਦਾ ਹੈ। ਇਸ ਸੰਗ੍ਰਹਿ ਵਿੱਚ ਕੁਝ ਕਵਿਤਾਵਾਂ ਪ੍ਰਗਤੀਵਾਦੀ ਰੰਗਤ ਵਾਲੀਆਂ ਹਨ ਤੇ ਕੁੱਝ ਰੁਮਾਂਟਿਕ ਰੰਗ ਵਾਲੀਆਂ। ਜੌਹਲ ਦੀ ਕਾਵਿ-ਸਾਧਨਾ ਖੁੱਲ੍ਹੀ ਕਵਿਤਾ, ਨਜ਼ਮ, ਹਾਇਕੂ, ਗ਼ਜ਼ਲ ਅਤੇ ਕਾਵਿ-ਨਾਟ ਰਾਹੀਂ ਵਿਕਾਸ ਕਰਦੀ ਹੈ। ਇਸ ਪੁਸਤਕ ਦੇ ਅਖ਼ੀਰ ਵਿੱਚ ਉਹ ਕਾਵਿ-ਨਾਟ ਰਾਹੀਂ ਪੰਜਾਬ ਦੇ ਇਤਿਹਾਸ, ਵਿਰਾਸਤ ਅਤੇ ਕਦਰਾਂ-ਕੀਮਤਾਂ ਦਾ ਪ੍ਰਦਰਸ਼ਨ ਬੜੇ ਰੌਚਕ ਕਾਵਿ-ਰੂਪ ਰਾਹੀਂ ਕਰਦਾ ਹੈ। ਪਹਿਲੀਆਂ ਸਤਰਾਂ ਹੀ ਇਕ ਪ੍ਰਭਾਵ ਪੈਦਾ ਕਰਦੀਆਂ ਹਨ-

ਇਹ ਧਰਤੀ ਪੰਜ ਦਰਿਆਵਾਂ ਦੀ
ਇਹ ਮਨ ਮਸਤੀ ਦੀ ਲੋਰ
ਏਥੇ ਲੱਖਾਂ ਝੱਖੜ ਝੁੱਲ ਗਏ
ਇਹਨੂੰ ਕੋਈ ਨਾ ਸਕਿਆ ਖ਼ੋਰ।
(ਪੰਨਾ 76)

ਇਸ ਕਾਵਿ-ਨਾਟ ਦਾ ਸੂਤਰਧਾਰ ਸਥਿਤੀ ਉੱਪਰ ਤਬਸਰਾ ਕਰਦਾ ਹੈ। ਨੌਜਵਾਨ ਪਾਤਰ ਇਸ ਕਾਵਿ-ਨਾਟ ਵਿੱਚ ਪੰਜਾਬ ਦੀ ਵਿਰਾਸਤ ਅਤੇ ਜੀਵਨ ਸੰਘਰਸ਼ ਨੂੰ ਬਿਆਨ ਕਰਦੇ ਹਨ। ਡਾ. ਜੌਹਲ ਦੀ ਕਵਿਤਾ ਦਾ ਪਾਠ ਕਰਦਿਆਂ ਮਹਿਸੂਸ ਹੁੰਦਾ ਹੈ ਕਿ ਉਸ ਨੂੰ ਕਾਵਿ-ਸਿਧਾਂਤਾਂ ਦੀ ਖਾਸੀ ਸਮਝ ਹੈ। ਉਹ ਵੱਖਰੇ ਕਾਵਿ-ਮੁਹਾਵਰੇ ਰਾਹੀਂ ਆਪਣੀ ਗੱਲ ਕਰਦਾ ਹੈ। ਸਮੁੱਚੇ ਕਾਵਿ-ਦ੍ਰਿਸ਼ ਸਾਹਵੇਂ ਉਸ ਦੀ ਕਾਵਿ-ਰਚਨਾ ਗੌਲਣਯੋਗ ਪ੍ਰਤੀਤ ਹੁੰਦੀ ਹੈ। ਉਸ ਨੇ ਪੰਜਾਬੀ ਕਾਵਿ-ਖੇਤਰ ਵਿੱਚ ਇਕ ਵੱਖਰਾ ਕਾਵਿ-ਰੰਗ ਪ੍ਰਗਟ ਕੀਤਾ ਹੈ-

ਬੋਲ ਸਾਡੇ ਨੇ ਹੁੰਗਾਰਾ ਮੰਗਦੇ
ਪਿਆਰ ਭਰਿਆ ਇਕ ਇਸ਼ਾਰਾ ਮੰਗਦੇ
ਮੰਗਦੇ ਲਹਿਰਾਂ ਦਾ ਇਹ ਸੰਗੀਤ ਨੇ
ਸਾਡੀਆਂ ਰੂਹਾਂ 'ਚ ਹੱਸਦੇ ਗੀਤ ਨੇ
ਆਪਾਂ ਖਿੜ ਖਿੜ ਹੱਸਣਾ-ਰੁੱਸਣਾ ਨਹੀਂ
ਵਕਤ ਦਾ ਇਹ ਕਾਫ਼ਲਾ ਰੁੱਕਣਾ ਨਹੀਂ।(ਪੰਨਾ 93)

ਇਹ ਕਾਵਿ-ਭਾਸ਼ਾ ਸਰਲ-ਭਾਸ਼ੀ ਹੁੰਦੀ ਹੋਈ ਵੀ ਥੀਮ ਦੀ ਗਹਿਰਾਈ ਨਾਲ ਆਪਣਾ ਪ੍ਰਭਾਵ ਸਿਰਜਦੀ ਹੈ। ਉਸ ਦੀ ਕਵਿਤਾ ਦੇ ਸਰੋਕਾਰ ਸਮਕਾਲੀ ਰਾਜਨੀਤਕ, ਆਰਥਿਕ ਤੇ ਸਮਾਜਕ ਖੇਤਰ ਤੱਕ ਵਿਚਰਦੇ ਹਨ। ਉਸ ਦੀ ਕਵਿਤਾ ਦਾ ਮੁਹਾਂਦਰਾ ਸਰਲ-ਚਿੱਤ ਮਨੁੱਖ ਵਾਲਾ ਹੈ। ਇਹ ਕਾਵਿ-ਸੰਗ੍ਰਹਿ ਸਮਕਾਲੀ ਪੰਜਾਬੀ ਕਵਿਤਾ ਵਿੱਚ ਵਿਸ਼ੇਸ਼ ਸਥਾਨ ਰੱਖਦਾ ਹੈ। ਉਸ ਦੀ ਕਵਿਤਾ ਡੂੰਘੇ ਅਰਥਾਂ ਨੂੰ ਮੂਰਤੀਮਾਨ ਕਰਦੀ ਹੈ। ਇਸ ਪੁਸਤਕ ਦੀ ਭੂਮਿਕਾ ਵਿੱਚ ਉਹ ਲਿਖਦਾ ਹੈ-

"ਮੇਰੀ ਕਾਵਿ ਅੱਖ ਨੇ ਆਪਣੇ ਆਲੇ-ਦੁਆਲੇ ਜੋ ਕੁੱਝ ਵੇਖਿਆ, ਉਸ ਨੂੰ ਆਤਮਸਾਤ ਕਰਕੇ, ਆਪਣੇ ਸਾਹਾਂ ਵਿੱਚ ਸਮੋ ਕੇ, ਸਿਰਜਣਾ ਦੀ ਸਰਗਰਮ ਵਿੱਚ ਢਾਲਣ ਅਤੇ ਹੁਣ ਇਸ ਸਰਗਮ ਨੂੰ ਸ਼ਬਦਾਂ ਰਾਹੀਂ ਕਾਗਜ਼ ਉੱਤੇ ਉਤਾਰ ਕੇ ਤੁਹਾਡੇ ਸਨਮੁੱਖ ਕਰਨ ਦਾ ਯਤਨ ਕੀਤਾ ਹੈ।"

**-ਸਿੱਖ ਨੈਸ਼ਨਲ ਕਾਲਜ, ਕਾਦੀਆਂ।**
**ਮੋਬਾਈਲ : 94636-84511**



# ਆਓ ਪਾਈਏ ਪੰਛੀਆਂ ਨਾਲ ਪਿਆਰ



ਪ੍ਰੋ. ਗਗਨਦੀਪ ਕੌਰ ਧਾਲੀਵਾਲ

"ਮਾਣ ਸਕਾ ਜ਼ਿੰਦਗੀ ਦੇ ਕੁੱਝ ਪਲ ਮੈਨੂੰ ਸਾਹ ਦੇ ਦਿਓ
ਬੱਸ ਰਹਿਣ ਜੋਗੀ ਰੁੱਖਾਂ ਉੱਤੇ ਥੋੜ੍ਹੀ ਜਿਹੀ ਥਾਂ ਦੇ ਦਿਓ"

ਦੋਸਤੋਂ ਪੰਛੀ ਵੀ ਕੁਦਰਤ ਦੀ ਦਿੱਤੀ ਅਨਮੋਲ ਦਾਤ ਹਨ। ਪੰਛੀਆਂ ਦਾ ਮਨੁੱਖ ਨਾਲ ਬਹੁਤ ਪੁਰਾਣਾ ਸੰਬੰਧ ਹੈ। ਸਵੇਰ ਹੋਣ 'ਤੇ ਹੀ ਪੰਛੀ ਜਿਵੇ ਚਿੜੀਆਂ ਜਨੌਰ ਆਪਣੀਆਂ ਮਿੱਠੀਆਂ ਅਵਾਜ਼ਾਂ ਨਾਲ ਵਾਤਾਵਰਣ ਨੂੰ ਮਨਮੋਹਣਾ ਬਣਾ ਦਿੰਦੇ ਹਨ ।ਚਾਰੇ ਪਾਸੇ ਪੰਛੀਆਂ ਦੀਆਂ ਚਹਿਚਹਾਉਣ ਦੀਆਂ ਅਵਾਜਾਂ ਮਨੁੱਖ ਨੂੰ ਸਕੂਨ ਦਿੰਦੀਆਂ ਹਨ। ਵਾਤਾਵਰਣ ਨੂੰ ਮਹਿਕਾ ਦਿੰਦੀਆਂ ਹਨ। ਚਿੜੀਆਂ ਦਾ ਚੀਂ-ਚੀਂ ਕਰਨਾ ਤੇ ਕਿਸੇ ਰੁੱਖ ਉੱਤੇ ਬੈਠੀ ਘੁੱਗੀ ਦਾ ਘੁੱਗੂ ਘੂ ਕਰਨਾ ਅੱਜ ਵੀ ਬਚਪਨ ਦੀ ਯਾਦ ਦਵਾ ਦਿੰਦਾ ਹੈ। ਉਹ ਸਮਾਂ ਕਿੰਨ੍ਹਾਂ ਸੁਹਾਵਣਾ ਹੁੰਦਾ ਸੀ ਜਦੋਂ ਪੰਛੀਆਂ ਦੇ ਪਿੱਛੇ ਭੱਜਦੇ ਸੀ ਉਨ੍ਹਾਂ ਵਾਂਗ ਬਾਹਾਂ ਫੈਲਾ ਕੇ ਉੱਡਦੇ ਸੀ। ਉਨ੍ਹਾਂ ਵਾਂਗ ਖੰਭ ਲਾਕੇ ਅਜ਼ਾਦ ਉੱਡਦੇ ਸੀ । ਅੱਜ ਨਾ ਹੀ ਪੰਛੀਆਂ ਦੀਆਂ ਉਡਾਰਾਂ ਹਨ ਤੇ ਨਾ ਹੀ ਉਹ ਅਜ਼ਾਦ ਬਚਪਨ। ਅੱਜ ਦੇ ਸਮੇਂ ਵਿੱਚ ਮਨੁੱਖ ਦੀਆਂ ਲਾਲਸਾਵਾਂ ਇੱਛਾਵਾਂ ਨੇ ਉਸਨੂੰ ਗੁਲਾਮ ਕਰ ਲਿਆ ਹੈ। ਉਹ ਪੰਛੀਆਂ ਵਰਗੇ ਅਜ਼ਾਦ ਖਿਆਲ ਖਤਮ ਹੋ ਗਏ ਹਨ। ਕਿਉਕਿ ਮਨੁੱਖ ਨੇ ਪੰਛੀਆਂ ਦਾ ਨਿਵਾਸ ਸਥਾਨ ਹੀ ਖੋਹ ਲਿਆ ਹੈ। ਹੁਣ ਕਿਤੇ ਵੀ ਪੰਛੀਆਂ ਦੀ ਅਜ਼ਾਦ ਉਡਾਰ ਨਹੀਂ ਘੁੰਮਦੀ। ਅੱਜ ਪੰਛੀ ਅਲੋਪ ਹੋ ਰਹੇ ਹਨ ਬਹੁਤ ਘੱਟ ਦਿਖਦੇ ਹਨ।



ਮੈਨੂੰ ਯਾਦ ਹੈ ਕਦੇ ਸਮਾਂ ਹੋਇਆਂ ਕਰਦਾ ਸੀ ਮੇਰੀ ਦਾਦੀ ਤੇ ਮੇਰੀ ਮਾਂ ਚਾਦਰਾਂ 'ਤੇ ਚਿੜੀਆਂ, ਫੁੱਲ-ਬੂਟੇ, ਪੰਛੀ ਜਨੌਰ ਦੀਆਂ ਕਢਾਈਆਂ ਕੱਢਦੀਆਂ ਸਨ। ਜਦੋਂ ਦਾਦੀ ਨੇ ਗੀਤ ਗਾਉਣੇ ਉਹਨਾਂ ਵਿੱਚ ਪੰਛੀਆਂ ਦਾ ਜ਼ਿਕਰ ਜ਼ਰੂਰ ਹੁੰਦਾ ਸੀ ਪਰ ਅਫ਼ਸੋਸ ਹੁਣ ਸਾਡੇ ਗੀਤਾਂ ਵਿੱਚ ਚਿੜੀਆਂ ਮੋਰ ਨਹੀਂ, ਸਾਡੀਆਂ ਚਾਦਰਾਂ 'ਤੇ ਕੋਈ ਪੰਛੀ ਨਹੀਂ। ਪਹਿਲਾ ਸਾਡੇ ਗੀਤਾਂ ਵਿੱਚ ਕੁਦਰਤ ਬੋਲਦੀ ਸੀ ਅਤੇ ਸਾਡੇ ਸਭਿਆਚਾਰ ਵਿਚ ਇਨਸਾਨ ਵੀ ਕੁਦਰਤੀ ਸਨ। ਹੁਣ ਸਾਡੇ ਗੀਤਾਂ ਵਿੱਚ ਨਸ਼ੇ ,ਹਥਿਆਰ ਬੋਲਦੇ ਹਨ । ਅੱਜ ਦਾ ਮਨੁੱਖ ਕੁਦਰਤ ਤੋ ਦੂਰ ਜਾ ਰਿਹਾ ਹੈ। ਉਸਨੂੰ ਕੁਦਰਤ ਦੇ ਮਾਇਨੇ ਹੀ ਨਹੀਂ। ਕੁਦਰਤ ਦਾ ਮਹੱਤਵ ਸੱਭਿਆਚਾਰ ਦੀਆਂ ਅਜਿਹੀਆਂ ਗੱਲਾਂ ਬਾਤਾਂ ਵਿਚੋਂ ਸਹਿਜੇ ਹੀ ਸਿੱਖਿਆ ਜਾਂਦਾ ਸੀ ਪਰ ਅੱਜਕੱਲ ਉਹ ਸੱਭਿਆਚਾਰਕ ਗੱਲਾ ਬਾਤਾਂ ਅਲੋਪ ਹੋ ਗਈਆਂ ਹਨ ਕਿਉਂਕਿ ਹੁਣ ਸਾਰੇ ਕੁਦਰਤ ਤੋਂ ਵੀ ਟੁੱਟ ਗਏ ਹਨ। ਆਪਣੀ ਐਸ਼ੋ ਅਰਾਮ ਦੇ ਲਈ ਆਪਣੇ ਆਪ ਲਈ ਜ਼ਿੰਦਗੀ ਜਿਉਂਦੇ ਹਨ ਇੱਥੋਂ ਤੱਕ ਕੀ ਕੁਦਰਤ ਦੇ ਹੋਰ ਅਨੇਕਾਂ ਜੀਵਾਂ ਵੱਲ ਧਿਆਨ ਨਹੀਂ ਦਿੰਦੇ । ਕਿਸੇ ਨੇ ਸੱਚ ਕਿਹਾ ਹੈ ਕਿ ਜੋ ਲੋਕ ਪੰਛੀਆਂ ਨਾਲ ਪਿਆਰ ਕਰਦੇ ਹਨ, ਉਹ ਕਦੀ ਵੀ ਵਾਤਾਵਰਨ ਨੂੰ ਢਾਹ ਨਹੀਂ ਲਾਉਂਦੇ। ਪੰਛੀਆਂ ਦਾ ਘਰ ਇਹ ਦਰੱਖਤ ਹੁੰਦੇ ਹਨ। ਇਸ ਤੋਂ ਇਲਾਵਾ ਕੁਝ ਪੰਛੀ ਟਿੱਬਿਆਂ ਵਿੱਚ ਰਹਿੰਦੇ ਸਨ। ਕੁਝ ਪੰਛੀ ਘਰਾਂ ਦੇ ਗਾਡਰਾਂ ਅਤੇ ਆਲਿਆਂ ਵਿਚ ਆਪਣਾ ਘਰ ਬਣਾਉਂਦੇ ਹਨ।

ਅਸੀਂ ਟਿੱਬਿਆਂ ਨੂੰ ਉਜਾੜ ਕੇ ਜ਼ਮੀਨਾਂ ਨੂੰ ਪੱਧਰਾ ਕਰ ਦਿੱਤਾ। ਅਸੀਂ ਆਪਣੇ ਘਰ ਨਵੇਂ ਢੰਗ ਨਾਲ ਬਣਾ ਲਏ ਹਨ। ਇਸਦੇ ਸਿੱਟੇ ਵਜੋਂ ਇਹ ਹੋਇਆ ਕਿ ਕੁਝ ਪੰਛੀਆਂ ਦੇ ਰਹਿਣ ਬਸੇਰੇ ਉਜੜ ਗਏ ਹਨ । ਹੁਣ ਮਨੁੱਖ ਨੇ ਪੰਛੀਆਂ ਲਈ ਨਕਲੀ ਆਲ੍ਹਣੇ ਬਣਾਉਣੇ ਸ਼ੁਰੂ ਕੀਤੇ ਹਨ ਕਿਉਂਕਿ ਦਰੱਖਤ ਬਹੁਤ ਮਾਤਰਾ ਵਿੱਚ ਕੱਟੇ ਜਾ ਰਹੇ ਹਨ। ਸਾਨੂੰ ਪੰਛੀਆਂ ਦੀ ਹੋਂਦ ਨੂੰ ਬਣਾਉਣ ਲਈ ਪੁਰਾਣੇ ਦਰਖ਼ਤਾਂ ਦੀ, ਛੱਪੜਾਂ, ਟੋਭਿਆਂ, ਨਦੀਆਂ ਨਾਲਿਆਂ ਦੀ ਵਿਸ਼ੇਸ਼ ਸੰਭਾਲ ਕਰਨੀ ਚਾਹੀਦੀ ਹੈ ਕਿਉਂਕਿ ਇਨ੍ਹਾਂ ਰਾਹੀਂ ਅਸੀਂ ਜ਼ਿਆਦਾ ਤੋਂ ਜ਼ਿਆਦਾ ਪੰਛੀਆਂ ਨੂੰ ਦੇਖ ਸਕਦੇ ਹਾਂ। ਇਹ ਕਿਹਾ ਗਿਆ ਹੈ ਕਿ ਹਰੇਕ ਦਰਖ਼ਤ ਆਪਣੇ ਆਪ ਵਿੱਚ ਇੱਕ ਸੰਪੂਰਨ ਈਕੋ-ਸਿਸਟਮ ਹੈ। ਦਾਦੀ ਦੱਸਿਆ ਕਰਦੀ ਸੀ ਕਿ ਪਹਿਲਾ ਲੋਕ ਆਪਣੇ ਖੇਤਾਂ ਦਾ ਕੁਝ ਹਿੱਸਾ ਪੰਛੀਆਂ ਲਈ ਛੱਡ ਦਿੰਦੇ ਸੀ ਪਰ ਹੁਣ ਲੋਕ ਇਕ ਫ਼ਸਲ ਵੱਢਣ ਤੋਂ ਬਾਅਦ ਤੁਰੰਤ ਦੂਜੀ ਫਸਲ ਬੀਜਣ ਦੀ ਤਿਆਰੀ ਸ਼ੁਰੂ ਕਰ ਦਿੰਦੇ ਹਨ। ਹੁਣ ਪੰਛੀਆਂ ਲਈ ਕੋਈ ਥਾਂ ਨਹੀਂ ਹੈ। ਗਰਮੀਆਂ ਵਿੱਚ ਧੁੱਪੇ ਪੰਛੀ ਮਰ ਰਹੇ ਹਨ ਪਾਣੀ ਨਹੀਂ ਮਿਲ ਰਿਹਾ ਨਾ ਹੀ ਬੈਠਣ ਲਈ ਰਹਿਣ ਲਈ ਕੋਈ ਰਹਿਣ ਬਸੈਰਾ ਹੈ। ਦੋਸਤੋਂ ਆਓ ਸਾਰੇ ਰਲ ਕੇ ਪੰਛੀਆਂ ਲਈ ਉਹਨਾਂ ਦੀ ਪਿਆਸ ਬੁਝਾਉਣ ਲਈ ਛੱਤਾਂ ਉੱਪਰ ਪਾਣੀ ਤੇ ਖਾਣ ਲਈ ਦਾਨਿਆਂ ਦਾ ਪ੍ਰਬੰਧ ਕਰੀਏ।

ਰਹਿਣ ਲਈ ਰੈਣ -ਬਸੇਰੇ ਬਣਾਈਏ। ਜੇਕਰ ਹਰ ਇੱਕ ਘਰ ਦਾ ਮੈਂਬਰ ਆਪਣੇ ਘਰ ਅੱਗੇ ਪੰਛੀਆਂ ਲਈ ਇੱਕ-ਇੱਕ ਰਹਿਣ ਬਸੈਰਾ ਬਣਾਵੇ ਤਾਂ ਲੱਖਾਂ ਹੀ ਪੰਛੀਆਂ ਦੀ ਜਾਨ ਬਚ ਸਕਦੀ ਹੈ। ਮੈਂ ਇਹੋ ਕਹਿਣਾ ਚਾਹਾਂਗੀ ਕਿ ਸਾਰੇ ਪੰਛੀਆਂ ਨਾਲ ਪਿਆਰ ਕਰੋ ।

ਆਓ ਸਾਰੇ ਰਲ ਕੇ ਕੁਦਰਤ ਨਾਲ ਸਾਂਝ ਪਾਈਏ
ਹਮੇਸ਼ਾ ਲਈ ਪੰਛੀਆਂ ਦਾ ਵਜੂਦ ਬਣਾਈਏ ।

-ਮਾਤਾ ਗੁਰਦੇਵ ਕੌਰ ਮੈਮੋਰੀਅਲ ਐਜੂਕੇਸ਼ਨਲ ਕਾਲਜ ਬਰੇਟਾ

# ਪਿਕਾਸੋ ਦੀ ਪ੍ਰੇਮਿਕਾ : ਫਰਾਂਸੂਆ ਜ਼ੀਲੋ



ਪਰਮਜੀਤ ਢੀਂਗਰਾ




ਪਾਬਲੋ ਪਿਕਾਸੋ ਕਲਾ ਦੀ ਦੁਨੀਆ ਵਿਚ ਵੱਡਾ ਨਾਂ ਹੈ। ਉਹਦੇ ਸ਼ਾਹਕਾਰਾਂ ਦਾ ਕੋਈ ਪਾਰਾਵਾਰ ਨਹੀਂ। ਆਧੁਨਿਕ ਕਲਾ ਨੂੰ ਉਹਨੇ ਨਵੇਂ ਆਯਾਮ ਦਿਤੇ। ਉਹਦੀ ਅਮਨਾਂ ਦੀ ਘੁੱਗੀ ਅਜੇ ਵੀ ਆਸਵੰਦ ਹੈ ਕਿ ਦੁਨੀਆ ਵਿਚੋਂ ਜੰਗ ਤੇ ਜੰਗਬਾਜ ਇਕ ਦਿਨ ਖਤਮ ਹੋ ਜਾਣਗੇ। ਉਹ ਬੜਾ ਸਿਰੜੀ ਪੇਂਟਰ ਸੀ ਤੇ ਜਿਸ ਗੱਲ ਲਈ ਮਨ ਬਣਾ ਲੈਂਦਾ ਸੀ ਉਹ ਕਰਕੇ ਹੱਟਦਾ ਸੀ। ਉਹਨੇ ਭਰਪੂਰ ਜ਼ਿੰਦਗੀ ਜੀਵੀ ਤੇ ਚੰਗੇ ਮਾੜੇ ਮਨੁੱਖੀ ਗੁਣਾਂ ,ਔਗੁਣਾਂ ਨਾਲ ਉਹ ਭਰਿਆ ਪਿਆ ਸੀ। ਉਹਦੇ ਇਸ਼ਕਾਂ ਬਾਰੇ ਕਈ ਕਿੱਸੇ ਮਸ਼ਹੂਰ ਹਨ। ਪੇਸ਼ ਹੈ ਵੱਡੀ ਉਮਰੇ ਕੀਤੇ ਉਹਦੇ ਇਸ਼ਕ ਦੀ ਦਾਸਤਾਨ:

ਫਰਾਂਸ ਦੇ ਸਮੁੰਦਰੀ ਤੱਟ 'ਤੇ ਇਕ ਬੇਹੱਦ ਖੂਬਸੂਰਤ ਔਰਤ 'ਤੇ ਛੱਤਰੀ ਤਾਣੀ ਨੰਗੇ ਪੈਰੀਂ ਚਲ ਰਹੇ ਅੱਧਖੜ ਪਿਕਾਸੋ ਦਾ ਕਲਟ ਬਣ ਚੁੱਕਾ ਇਕ ਫੋਟੋਗ੍ਰਾਫ ਅਗਸਤ 1948 ਵਿਚ ਪ੍ਰਸਿੱਧ ਫੋਟੋਗ੍ਰਾਫਰ ਰਾਬਰਟ ਕਾਪਾ ਨੇ ਖਿਚਿਆ ਸੀ।

ਪਿਕਾਸੋ ਦੀ ਕਦੇ ਕਿਸੇ ਇਕ ਔਰਤ ਨਾਲ ਨਹੀਂ ਨਿਭੀ। ਚੜ੍ਹਦੀ ਜਵਾਨੀ ਤੋਂ ਲੈ ਕੇ ਬੁਢਾਪੇ ਤੱਕ, ਵੀਹਵੀਂ ਸਦੀ ਦੇ ਇਸ ਮਹਾਨ ਚਿਤਰਕਾਰ ਦੀ ਜ਼ਿੰਦਗੀ ਵਿਚ ਅਨੇਕਾਂ ਔਰਤਾਂ ਬਾਰੇ ਬਹੁਤ ਸਾਰੀਆਂ ਮਿੱਥਾਂ ਤੇ ਦੰਦ ਕਥਾਵਾਂ ਕਲਾ ਦੇ ਸੰਸਾਰ ਵਿਚ ਪ੍ਰਚਲਤ ਰਹੀਆਂ ਹਨ।

ਰਾਬਰਟ ਦੀ ਖਿੱਚੀ ਫੋਟੋ ਵਿਚ ਪਿਕਾਸੋ ਫਰਾਂਸੂਆ ਜ਼ੀਲੋ ਦੇ ਪਿਛੇ ਪਿਛੇ ਚਲ ਰਿਹਾ ਹੈ। ਓਦੋਂ ਤੱਕ ਦੋਹਾਂ ਨੂੰ ਨਾਲ ਨਾਲ ਰਹਿੰਦਿਆਂ ਪੰਜ ਸਾਲ ਹੋ ਚੁੱਕੇ ਸਨ। 1943 ਵਿਚ ਪੈਰਿਸ ਦੇ ਇਕ ਕੈਫੇ ਵਿਚ ਹੋਈ ਪਹਿਲੀ ਮੁਲਾਕਾਤ ਸਮੇਂ ਫਰਾਂਸੂਆ 22ਆਂ ਵਰ੍ਹਿਆਂ ਦੀ ਮੁਟਿਆਰ ਸੀ ਤੇ ਪਿਕਾਸੋ 62 ਵਿਆਂ ਦਾ ਹੋ ਕੇ ਬੁਢਾਪੇ ਵੱਲ ਖਿਸਕ ਚੁੱਕਾ ਸੀ। ਉਸ ਮੁਲਾਕਾਤ ਵਿਚ ਜਦੋਂ ਫਰਾਂਸੂਆ ਨੇ ਉਹਨੂੰ ਦਸਿਆ ਕਿ ਉਹ ਵੀ ਇਕ ਚਿਤਰਕਾਰ ਹੈ ਤਾਂ ਪਿਕਾਸੋ ਨੇ ਕਿਹਾ – 'ਅਜਿਹੀ ਮਜੇਦਾਰ ਗੱਲ ਮੈਂ ਅੱਜ ਤੱਕ ਨਹੀਂ ਸੁਣੀ। ਤੇਰੇ ਵਰਗੀਆਂ ਕੁੜੀਆਂ ਚਿੱਤਰਕਾਰ ਹੋ ਹੀ ਨਹੀਂ ਸਕਦੀਆਂ।'

ਜਦੋਂ ਉਨ੍ਹਾਂ ਨੇ ਇਕੱਠਿਆਂ ਰਹਿਣਾ ਸ਼ੁਰੂ ਕੀਤਾ ਤਾਂ ਪਿਕਾਸੋ ਸ਼ਾਦੀਸ਼ੁਦਾ ਸੀ। ਪ੍ਰਸਿੱਧ ਰੂਸੀ ਬੈਲੇ ਡਾਂਸਰ ਓਲਗਾ ਕੋਕੋਲੋਵਾ ਉਹਦੀ ਪਤਨੀ ਸੀ। ਫਿਲਾਸਫੀ ਤੇ ਅੰਗਰੇਜ਼ੀ ਸਾਹਿਤ ਵਿਚ ਫਰਾਂਸੂਆ ਵੱਡੀਆਂ ਵੱਡੀਆਂ ਡਿਗਰੀਆਂ ਲੈ ਚੁੱਕੀ ਸੀ ਤੇ ਇਕ ਵੱਡੀ ਪੇਂਟਰ ਵੀ ਸੀ। ਪਰ ਪਿਕਾਸੋ ਨਾਲ ਰਹਿਣ ਕਰਕੇ ਉਲਟਾ ਉਹਦੀ ਕਲਾ ਦੱਬ ਗਈ। ਇਹ ਬਿਲਕੁਲ ਇੰਜ ਸੀ ਜਿਵੇਂ ਵੱਡੇ ਬੋੜ੍ਹ ਦੀ ਛਾਂ ਵਿਚ ਕੋਮਲ ਪੌਦੇ ਸੁੱਕ ਜਾਂਦੇ ਨੇ।

ਦਸ ਵਰ੍ਹਿਆਂ ਤੱਕ ਚਲੇ ਇਸ ਤੂਫਾਨੀ ਇਸ਼ਕ ਵਿਚ ਦੋਹਾਂ ਵਿਚ ਕਾਫੀ ਪ੍ਰੇਮ ਪਿਆਰ ਵੀ ਰਿਹਾ ਪਰ ਇਹਦੇ ਮੁਕਾਬਲੇ ਲੜਾਈ ਝਗੜਾ ਵੀ ਬੇਅੰਤ ਹੋਇਆ। ਉਨ੍ਹਾਂ ਦੇ ਦੋ ਬੱਚੇ–ਕਲਾਊਡ ਤੇ ਪਲੋਮਾ ਵੀ ਹੋਏ। ਤੰਗ ਆ ਕੇ 1953 ਵਿਚ ਉਹਨੇ ਪਿਕਾਸੋ ਨੂੰ ਛੱਡ ਦਿੱਤਾ ਤੇ ਆਪਣਾ ਸਾਰਾ ਧਿਆਨ ਚਿੱਤਰਕਾਰੀ 'ਤੇ ਫੋਕਸ ਕਰ ਦਿੱਤਾ। ਗੁੱਸੇ ਤੇ ਬਦਲੇਖੋਰੀ ਦੀ ਭਾਵਨਾ ਨਾਲ ਪਿਕਾਸੋ ਨੇ ਸਾਰੀਆਂ ਆਰਟ ਗੈਲਰੀਆਂ ਵਾਲਿਆਂ ਨੂੰ ਕਹਿ ਦਿੱਤਾ ਕਿ ਫਰਾਂਸੂਆ ਦੀ ਕੋਈ ਵੀ ਪੇਂਟਿੰਗ ਉਹ ਨਾ ਖਰੀਦਣ। 1964 ਵਿਚ ਫਰਾਂਸੂਆ ਨੇ ਆਪਣੀ ਆਪਬੀਤੀ 'ਲਾਈਫ ਵਿਦ ਪਿਕਾਸੋ' ਛਪਣ ਲਈ ਭੇਜ ਦਿੱਤੀ ਓਦੋਂ ਵੀ ਪਿਕਾਸੋ ਨੇ ਪੂਰਾ ਜ਼ੋਰ ਲਾਇਆ ਕਿ ਉਹ ਨਾ ਛਪੇ,ਕਿਉਂਕਿ ਉਹਨੂੰ ਡਰ ਸੀ ਇਸ ਨਾਲ ਉਹ ਕਈ ਗੱਲਾਂ ਵਿਚ ਬੇਪਰਦ ਹੋ ਜਾਏਗਾ,ਜਿਸ ਨਾਲ ਕਲਾ ਦੇ ਖੇਤਰ ਵਿਚ ਉਹਦੀ ਬਦਨਾਮੀ ਹੋਵੇਗੀ। ਕਿਤਾਬ ਛਪੀ ਤਾਂ ਪਹਿਲੇ ਹੀ ਵਰ੍ਹੇ ਉਹਦੀਆਂ ਦੱਸ ਲੱਖ ਕਾਪੀਆਂ ਵਿਕ ਗਈਆਂ।

ਇਸ ਦੌਰਾਨ ਫਰਾਂਸੁਆ ਲੂਕ ਸੀਮੋਨ ਨਾਂ ਦੇ ਇਕ ਕਲਾਕਾਰ ਨਾਲ ਵਿਆਹ ਕਰਵਾ ਕੇ ਉਹਦੇ ਨਾਲ ਸੱਤ ਵਰ੍ਹੇ ਬਿਤਾ ਕੇ ਉਹਨੂੰ ਤਲਾਕ ਦੇ ਚੁੱਕੀ ਸੀ। 1970 ਵਿਚ ਫਰਾਂਸੁਆ ਨੇ ਇਕ ਵਰ੍ਹੇ ਦੇ ਪਿਆਰ ਸੰਬੰਧਾਂ ਤੋਂ ਬਾਅਦ ਅਮਰੀਕੀ ਵਿਗਿਆਨੀ ਯੋਨਾਸ ਸਾਕ ਨਾਲ ਵਿਆਹ ਕਰਵਾ ਲਿਆ। ਇਹ ਸੰਬੰਧ 1995 ਵਿਚ ਯੋਨਾਸ ਦੀ ਮੌਤ ਤੱਕ ਚਲਿਆ। ਪੋਲੀਓ ਦੀ ਪਹਿਲੀ ਸਫਲ ਵੈਕਸੀਨ ਬਣਾਉਣ ਵਾਲਾ ਵੀ ਇਹੀ ਯੋਨਾਸ ਸਾਕ ਸੀ। ਯੋਨਾਸ ਨਾਲ ਸੰਬੰਧਾਂ ਨੇ ਫਰਾਂਸੁਆ ਨੂੰ ਸਥਿਰਤਾ ਦਿੱਤੀ। ਉਹਨੇ ਅਨੇਕਾਂ ਪੇਂਟਿੰਗਜ਼ ਬਣਾਈਆਂ, ਕਸਟਿਊਮ ਡਿਜ਼ਾਇਨਿੰਗ ਤੋਂ ਲੈ ਕੇ ਥਿਏਟਰ ਦੇ ਸੈਟਸ ਬਣਾਏ। 'ਵਰਜੀਨੀਆ ਵੂਲਫ ਕੁਆਟਰਲੀ' ਵਰਗੇ ਮਸ਼ਹੂਰ ਰਸਾਲੇ ਦੀ ਕਲਾ ਸੰਪਾਦਕ ਬਣੀ। ਸਦਰਨ ਕੈਲੇਫੋਰਨੀਆ ਯੂਨੀਵਰਸਿਟੀ ਵਿਚ ਫਾਈਨ ਆਰਟਸ ਦੇ ਕੋਰਸ ਪੜ੍ਹਾਏ ਤੇ ਕਈ ਇਨਾਮ ਸਨਮਾਨ ਹਾਸਲ ਕੀਤੇ।

ਕੁਝ ਸਮਾਂ ਪਹਿਲਾਂ 'ਦ ਗਾਰਜੀਅਨ' ਵਿਚ ਪ੍ਰਸਿੱਧ ਪੱਤਰਕਾਰ ਐਮਾ ਬਰੋਕਸ ਦੀ ਲਈ ਉਹਦੀ ਇੰਟਰਵਿਊ ਛਪੀ। ਉਸ ਵਿਚ ਐਮਾ ਨੇ ਉਹਨੂੰ ਪੁਛਿਆ ਕਿ 'ਹਾਰ ਦੇ ਏਨਾ ਨੇੜੇ ਤੂੰ ਕਦੋਂ ਪਹੁੰਚੀ ?

'ਹਾਰ ਦੇ?ਆਪਣੀ ਜ਼ਿੰਦਗੀ ਵਿਚ ਹਰ ਰੋਜ਼। ਇਹ ਸੱਚ ਹੈ। ਮੈਂ ਸਫਲਤਾ ਦੇ ਵੀ ਨੇੜੇ ਗਈ, ਇਕੋ ਗੱਲ ਹੈ। ਫਿਫਟੀ ਫਿਫਟੀ।'

ਹੈਰਾਨ ਹੋਈ ਐਮਾ ਨੇ ਫਿਰ ਪੁਛਿਆ-'ਤੇਰੇ ਵਿਚ ਚੀਜ਼ਾਂ ਦਾ ਵਿਰੋਧ ਕਰਨ ਦੀ ਤਾਕਤ ਆਉਂਦੀ ਕਿਥੋਂ ਹੈ?'

'ਗੱਲ ਵਿਰੋਧ ਦੀ ਹੈ ਹੀ ਨਹੀਂ। ਮਸਲਾ ਇਹ ਹੈ ਕਿ ਚੰਗਿਆਈ ਤੇ ਬੁਰਿਆਈ ਦੋਹਾਂ ਦਾ ਸਾਹਮਣਾ ਕਰਨ ਦੀ ਤੁਹਾਡੇ ਵਿਚ ਯੋਗਤਾ ਹੋਣੀ ਚਾਹੀਦੀ ਹੈ। ਤੁਹਾਡੇ ਕੋਲ ਕੋਈ ਵਿਕਲਪ ਨਹੀਂ ਹੁੰਦਾ। ਅਸਲ ਗੱਲ ਤਾਂ ਇਹ ਹੈ ਕਿ ਲੜਨਾ ਮੈਨੂੰ ਬਿਲਕੁਲ ਪਸੰਦ ਨਹੀਂ। 'ਆਪਣੀ ਗੱਲ 'ਤੇ ਜ਼ੋਰ ਦੀ ਠਹਾਕਾ ਮਾਰਦੀ 95 ਵਰ੍ਹਿਆਂ ਦੀ ਬੁੱਢੀ ਠੇਰੀ ਉਸ ਔਰਤ ਦੀਆਂ ਅੱਖਾਂ ਵਿਚ ਚਮਕ ਆ ਜਾਂਦੀ ਹੈ-'ਹਾਂ ਜੇ ਅਜੇ ਵੀ ਲੜਨਾ ਪਿਆ ਤਾਂ ਮੈਂ ਜ਼ਰੂਰ ਲੜਾਂਗੀ।'

ਉਹ ਅੱਜ ਕੱਲ੍ਹ ਫਰਾਂਸ ਵਿਚ ਰਹਿ ਰਹੀ ਹੈ। ਸਿਹਤਮੰਦ ਹੈ। 21 ਨਵੰਬਰ,2021 ਨੂੰ ਉਹਨੇ ਸ਼ਤਾਬਦੀ ਪਾਰ ਕਰ ਲਈ ਹੈ। ਅਸੀਂ ਉਹਦੀ ਚੰਗੀ ਸਿਹਤ ਦੀ ਕਾਮਨਾ ਕਰਦੇ ਹਾਂ ਕਿਉਂਕਿ ਉਹ ਕਲਾ ਦਾ ਜਿਊਂਦਾ ਇਤਿਹਾਸ ਹੈ।

ਪੋਸਟ ਸਕ੍ਰਿਪਟ:

ਸਾਥ ਚਲਤੇ ਜਾ ਰਹੇ ਹੈਂ ਪਾਸ ਆ ਸਕਤੇ ਨਹੀਂ
ਇਕ ਨਦੀ ਕੇ ਦੋ ਕਿਨਾਰੋਂ ਕੋ ਮਿਲਾ ਸਕਤੇ ਨਹੀਂ

ਦੇਨੇ ਵਾਲੇ ਨੇ ਦੀਆ ਸਭ ਕੁਛ ਅਜਬ ਅੰਦਾਜ਼ ਸੇ
ਸਾਮਨੇ ਦੁਨੀਆ ਪੜੀ ਹੈ ਔਰ ਉਠਾ ਸਕਤੇ ਨਹੀਂ

ਉਸਕੀ ਭੀ ਮਜਬੂਰੀਆਂ ਹੈਂ ਮੇਰੀ ਭੀ ਮਜਬੂਰੀਆਂ
ਰੋਜ਼ ਮਿਲਤੇ ਹੈਂ ਮਗਰ,ਘਰ ਮੇਂ ਬਤਾ ਸਕਤੇ ਨਹੀਂ

ਉਸ ਕੀ ਯਾਦੋਂ ਸੇ ਮਹਿਕਨੇ ਲਗਤਾ ਹੈ ਸਾਰਾ ਬਦਨ
ਪਿਆਰ ਕੀ ਖ਼ੁਸ਼ਬੋ ਕੋ ਸੀਨੇ ਮੇਂ ਛੁਪਾ ਸਕਤੇ ਨਹੀਂ

-ਜਨਾਬ ਬਸ਼ੀਰ ਬਦਰ




# ਕਾਵਿਲੋਕ ਪੁਰਸਕਾਰ-2021






**ਸਰਬਜੀਤ ਜੱਸ** ਦੀ ਕਿਤਾਬ

## 'ਤਾਮ'

ਨੂੰ ਮਿਲੇਗਾ

ਸਾਲ 2021 ਵਿੱਚ ਛਪੀਆਂ ਕਾਵਿ-ਕਿਤਾਬਾਂ ਵਿਚੋਂ ਸਰਬਜੀਤ ਕੌਰ ਜੱਸ ਦੀ ਕਿਤਾਬ 'ਤਾਮ' ਨੂੰ ਸਰਵੋਤਮ ਕਿਤਾਬ ਵਜੋਂ ਚੁਣਿਆ ਗਿਆ ਹੈ। ਇਸ ਪੁਰਸਕਾਰ ਲਈ 29 ਕਾਵਿ-ਕਿਤਾਬਾਂ ਪੇਸ਼ ਹੋਈਆਂ ਸਨ। ਜਿਨ੍ਹਾਂ ਵਿੱਚੋਂ ਆਖ਼ਰੀ ਦੌਰ ਵਿੱਚ ਪਹੁੰਚੀਆਂ ਤਿੰਨ ਕਿਤਾਬਾਂ ਮਾਹਿਰਾਂ ਦੀ ਕੇਂਦਰੀ ਕਮੇਟੀ ਵੱਲੋਂ ਵਿਚਾਰੀਆਂ ਗਈਆਂ ਅਤੇ ਤਿੰਨਾਂ ਹੀ ਮਾਹਿਰਾਂ ਨੇ ਸਰਬਸੰਮਤੀ ਨਾਲ 'ਤਾਮ' ਨੂੰ ਪੁਰਸਕਾਰ ਦੇਣ ਦੀ ਸਿਫ਼ਾਰਸ਼ ਕੀਤੀ ਹੈ। ਇਹ ਤਿੰਨ ਮਾਹਿਰ ਇਸ ਪ੍ਰਕਾਰ ਸਨ :

**• ਡਾ. ਧਨਵੰਤ ਕੌਰ ਪਟਿਆਲਾ • ਡਾ. ਭੀਮ ਇੰਦਰ ਸਿੰਘ ਪਟਿਆਲਾ**

**• ਡਾ. ਮਨਜਿੰਦਰ ਸਿੰਘ ਅੰਮ੍ਰਿਤਸਰ**

ਇਸ ਪੁਰਸਕਾਰ ਵਿੱਚ 21,000 ਰੁਪਏ ਅਤੇ ਸਨਮਾਨ ਚਿੰਨ੍ਹ ਇਕ ਪ੍ਰਭਾਵਸ਼ਾਲੀ ਸਮਾਗਮ ਕਰਕੇ ਪ੍ਰਦਾਨ ਕੀਤਾ ਜਾਂਦਾ ਹੈ।

**"ਕਾਵਿਲੋਕ"** ਵੱਲੋਂ **ਸਰਬਜੀਤ ਜੱਸ** ਨੂੰ ਬਹੁਤ-ਬਹੁਤ ਮੁਬਾਰਕਾਂ

# ਰੂਸੀ ਕ੍ਰਾਂਤੀ ਦਾ ਵਿਨਾਸ਼
# ਰੁਦਨ ਕਿ ਸਬਕ?

( **ਲੜੀ ਜੋੜਨ ਲਈ ਅਪ੍ਰੈਲ 2022 ਦਾ ਅੰਕ ਦੇਖੋ** )

ਏਥੇ ਕਾਰਲ ਮਾਰਕਸ ਨੂੰ ਇਕ ਵਾਰ ਫਿਰ ਯਾਦ ਕਰਨ ਦੀ ਜ਼ਰੂਰਤ ਹੈ। ਮਾਰਕਸ ਨੇ ਕਿਹਾ ਸੀ ਕਿ ਆਰਥਿਕ ਤੌਰ 'ਤੇ ਪਛੜੇ ਦੇਸ਼ ਪੂੰਜੀਵਾਦੀ ਪੜਾਅ ਨੂੰ ਬਾਈਪਾਸ ਕਰ ਸਕਦੇ ਹਨ। ਪਹਿਲਾ ਪੜਾਅ 'ਪਾਪੂਲਰ ਰੈਵੋਲਿਊਸ਼ਨ' ਦਾ ਹੋਵੇਗਾ ਜਿਸ ਦੀ ਪਿੱਠ ਉੱਤੇ ਉਹ ਜੇਤੂ ਪ੍ਰੋਲੇਤਾਰੀ ਹੋਣਗੇ ਜਿਨ੍ਹਾਂ ਨੇ ਸਮਾਜਵਾਦ ਨੇਪਰੇ ਚਾੜ੍ਹ ਲਿਆ ਹੋਵੇਗਾ।

ਘਟਨਾਵਾਂ ਦੀ ਲੜੀ ਅਤੇ ਵਿਸ਼ਵ ਕ੍ਰਾਂਤੀਕਾਰੀ ਲਹਿਰ ਦੇ ਸਿਲਸਿਲੇ ਵਾਰ ਵਿਕਾਸ ਤੋਂ ਪ੍ਰਤੀਤ ਹੁੰਦਾ ਹੈ ਕਿ ਕਾਮਿਨਟਰਨ ਦੀ ਸਥਾਪਨਾ ਅਤੇ ਇਸ ਦੀ ਭੂਮਿਕਾ ਦਾ ਪੁਨਰ ਨਰੀਖਣ ਕਰਨ ਦੀ ਲੋੜ ਹੈ। ਘੱਟੋ-ਘੱਟ ਲੈਨਿਨ ਤੋਂ ਬਾਅਦ ਦਾ ਸਮਾਂ ਅਜਿਹੀ ਮੰਗ ਜ਼ਰੂਰ ਕਰਦਾ ਹੈ। ਇਸ ਨੇ ਕਈ ਪ੍ਰਸ਼ਨ ਪੈਦਾ ਕੀਤੇ ਹਨ ਜਿਹੜੇ ਬਾਰੀਕੀ ਅਤੇ ਵਿਸਥਾਰ ਨਾਲ ਨਿਪਟਾਏ ਜਾਣ ਦੀ ਮੰਗ ਕਰਦੇ ਹਨ। ਇਕ ਸੰਕੇਤ ਮਾਤਰ ਪ੍ਰਸ਼ਨ ਛੱਡ ਕੇ ਇਸ ਪੱਖ ਦੀ ਚਰਚਾ ਇਥੇ ਹੀ ਮੁਅੱਤਲ ਕਰਾਂਗੇ। ਪ੍ਰਸ਼ਨ ਇਹ ਹੈ ਕਿ 1960 ਵਿਚ ਵਿਸ਼ਵ ਦੀਆਂ 81 ਕਮਿਊਨਿਸਟ ਪਾਰਟੀਆਂ ਦੇ ਇਸ ਸਾਂਝੇ ਨਿਰਣੇ ਦਾ ਆਧਾਰ ਕੀ ਸੀ ਜਿਸ ਵਿਚ ਕਿਹਾ ਗਿਆ ਸੀ ਕਿ ਸਾਡੇ ਸਮੇਂ ਦਾ ਪ੍ਰਮੁੱਖ ਲੱਛਣ ਇਹ ਹੈ ਕਿ ਵਿਸ਼ਵ ਸਮਾਜਵਾਦੀ ਪ੍ਰਬੰਧ ਸਮਾਜੀ ਵਿਕਾਸ ਦਾ ਫੈਸਲਾਕੁੰਨ ਕਾਰਕ ਬਣ ਗਿਆ ਹੈ। ਪੂੰਜੀਵਾਦੀ ਸਮਾਜ ਖੇਰੂੰ ਖੇਰੂੰ ਹੋਣ ਵੱਲ ਅਤੇ ਪਤਨ ਵੱਲ ਵਧ ਰਿਹਾ ਹੈ। ਉਹ ਦਿਨ ਦੂਰ ਨਹੀਂ ਜਦੋਂ ਵਿਸ਼ਵ ਉਤਪਾਦਨ ਵਿਚ ਸਮਾਜਵਾਦ ਦਾ ਹਿੱਸਾ ਪੂੰਜੀਵਾਦੀ ਸੰਸਾਰ ਨਾਲੋਂ ਕਿਤੇ ਵਧੇਰੇ ਹੋ ਜਾਵੇਗਾ। ਪਦਾਰਥਕ ਉਤਪਾਦਨ ਲਈ ਕੀਤੀ ਜਾਂਦੀ ਮਾਨਵੀ ਘਾਲਣਾ ਦੇ ਖੇਤਰ ਵਿਚ ਪੂੰਜੀਪਤੀਆਂ ਦੀ ਹਾਰ ਹੋ ਜਾਏਗੀ। ਪੂੰਜੀਦਾਰੀ ਦੇ ਆਮ ਸੰਕਟ ਦਾ ਨਵਾਂ ਪੜਾਅ ਅਰੰਭ ਹੋ ਚੁੱਕਾ ਹੈ। ਮਤੇ ਵਿਚ ਇਹ ਵੀ ਕਹਿ ਦਿੱਤਾ ਗਿਆ ਕਿ ਨਾ ਕੇਵਲ ਸੋਵੀਅਤ ਯੂਨੀਅਨ ਵਿਚ ਹੀ ਸਗੋਂ ਦੂਜੇ ਸਮਾਜਵਾਦੀ ਦੇਸ਼ਾਂ ਵਿਚ ਵੀ ਪੂੰਜੀਦਾਰੀ ਦੀ ਮੁੜ ਬਹਾਲੀ ਅਸੰਭਵ ਬਣਾ ਦਿੱਤੀ ਗਈ ਹੈ ਆਦਿ। ਪ੍ਰੰਤੂ ਇਤਿਹਾਸ ਉੱਕਾ ਹੀ ਉਲਟੀ ਦਿਸ਼ਾ ਵਿਚ ਗਿਆ ਅਤੇ ਪੂਰਬੀ ਯੂਰਪ ਸਮੇਤ ਰੂਸ ਦਾ ਸਮਾਜਵਾਦ ਢਹਿ ਢੇਰੀ ਹੋ ਗਿਆ। ਸਪੱਸ਼ਟ ਹੈ ਕਿ 81 ਕਮਿਊਨਿਸਟ ਪਾਰਟੀ ਦੇ ਨਿਰਣਿਆਂ ਨੂੰ ਅੱਖਾਂ ਮੀਟ ਕੇ ਸਵੀਕਾਰ ਕਰਨ ਲਈ ਮਜਬੂਰ ਸਨ। ਅਜਿਹਾ ਕਦੋਂ ਤੋਂ ਹੁੰਦਾ ਆ ਰਿਹਾ ਸੀ? ਬਿਨਾਂ ਸ਼ੱਕ ਉਨ੍ਹਾਂ ਕਮਿਊਨਿਸਟ ਪਾਰਟੀਆਂ ਦੇ ਕੌਮੀ ਨਿਰਣਿਆਂ ਉੱਪਰ ਵੀ ਉਸ ਦੀ ਛਾਪ ਲੱਗਦੀ ਰਹੀ ਹੋਵੇਗੀ? ਅਜਿਹੀ ਹਾਲਤ ਵਿਚ ਆਜ਼ਾਦ ਸੋਚ ਵਾਲੀ ਕੌਮੀ ਲੀਡਰਸ਼ਿਪ ਦੇ ਵਿਚਾਰ ਪ੍ਰਭਾਵਿਤ ਹੋਣ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਕਿਸੇ ਟਿੱਪਣੀ ਤੋਂ ਬਿਨਾਂ ਹੀ ਏਥੇ ਚੀਨੀ ਕ੍ਰਾਂਤੀ ਦੇ ਅਮਲ ਦੀ ਉਦਾਹਰਣ ਦਿੱਤੀ ਜਾ ਸਕਦੀ ਹੈ ਜਦੋਂ 1926 ਵਿਚ ਚੀਨੀ ਕ੍ਰਾਂਤੀ ਦੀ ਅਗਵਾਈ ਕਰਨ ਲਈ ਰੂਸ ਤੋਂ ਭੇਜੇ ਗਏ ਬੋਰੋਦੀਨ ਦੀ ਸਹਾਇਤਾ ਵਾਸਤੇ, ਕਾਮਿਨਟਰਨ ਨੇ ਐਮ. ਐਨ. ਰਾਏ ਨੂੰ ਚੀਨ ਭੇਜਿਆ ਸੀ। ਪਰ ਉਹ ਚੀਨੀ ਕ੍ਰਾਂਤੀ ਦਾ ਭਾਰੀ ਨੁਕਸਾਨ ਕਰਕੇ ਮੁੜ ਆਏ ਸਨ।



**ਸਤਨਾਮ ਚਾਨਾ**

(ਸ) ਰੂਸੀ ਕ੍ਰਾਂਤੀ ਵੱਲ ਫਿਰ ਪਰਤਦੇ ਹਾਂ ਜਿਸ ਨੇ 1922 ਤੱਕ ਘਰੇਲੂ ਅਤੇ ਵਿਦੇਸ਼ੀ ਜੰਗਾਂ 'ਤੇ ਫ਼ਤਹਿ ਪਾ ਲਈ ਸੀ ਅਤੇ ਸਮਾਜਵਾਦੀ ਉਸਾਰੀ ਦਾ ਸਮਾਂ ਅਰੰਭ ਹੋ ਗਿਆ ਸੀ। ਨਿਰਸੰਦੇਹ ਹਾਲਾਤ ਬਹੁਤ ਹੀ ਕਠਨ ਅਤੇ ਪੇਚੀਦਾ ਸਨ ਪਰ 1924 ਵਿਚ ਲੈਨਿਨ ਦੀ ਮੌਤ ਹੋ ਗਈ ਸੀ। ਪ੍ਰਤੀਤ ਹੁੰਦਾ ਹੈ ਕਿ ਵਧੇਰੇ ਧਿਆਨ ਆਰਥਕ ਪਿੜ ਵਿਚ ਕ੍ਰਾਂਤੀ ਲਿਆਉਣ 'ਤੇ ਕੇਂਦਰਤ ਕੀਤਾ ਗਿਆ। ਇਹ ਵੱਖਰੀ ਗੱਲ ਹੈ ਕਿ ਆਰਥਿਕ ਨੀਤੀਆਂ ਨੂੰ ਅਮਲ ਵਿਚ ਲਿਆਉਣ ਦੀ ਵਿਧੀ ਖ਼ੁਦ ਹੀ ਸਵਾਲਾਂ ਦੇ ਘੇਰੇ ਵਿਚ ਹੈ ਜਿਨ੍ਹਾਂ ਦੀ ਝਲਕ ਉਸ ਸਮੇਂ ਦੇ ਸਾਹਿਤ ਵਿਚ ਵੀ ਪੈਂਦੀ ਹੈ। ਕੇਂਦਰੀ ਪ੍ਰਸ਼ਨ ਇਹ ਹੈ ਕਿ ਸਮਾਜਵਾਦ ਦੀ ਉਸਾਰੀ ਦੇ ਨਾਲ-ਨਾਲ ਸਮਾਜਵਾਦੀ ਸੱਭਿਅਤਾ ਦੀ ਰਚਨਾ ਕਰਨ ਜਾਂ ਸਮਾਜਵਾਦੀ ਰਹਿਣ ਸਹਿਣ ਸਿਰਜਣ ਨੂੰ ਕਿੰਨੀ ਕੁ ਮਹੱਤਤਾ ਦਿੱਤੀ ਗਈ? ਨਵਾਂ ਢਾਂਚਾ, ਨਵੇਂ ਅਨੁਕੂਲ ਸੱਭਿਆਚਾਰ ਦੀ ਗ਼ੈਰਹਾਜ਼ਰੀ ਵਿਚ ਸਥਿਰ ਨਹੀਂ ਰਹਿ ਸਕਦਾ। ਇਸ ਦਾ ਕੀ ਕਾਰਨ ਹੈ ਕਿ 1917 ਵਿਚ ਪ੍ਰੋਲਤਾਰੀਆਂ ਨੇ ਜਦੋਂ ਪੂੰਜੀਪਤੀਆਂ ਤੋਂ ਰਾਜ ਖੋਹਿਆ ਸੀ ਤਾਂ ਪੂੰਜੀਪਤੀਆਂ ਵਲੋਂ ਖ਼ੂਨ ਖ਼ਰਾਬਾ ਅੰਤ ਬਗ਼ਾਵਤਾਂ ਹੋਈਆਂ ਸਨ। ਪਰ 1991 ਵਿਚ ਜਦੋਂ ਪੂੰਜੀਪਤੀਆਂ ਨੇ ਪ੍ਰੋਲਤਾਰੀਆਂ ਤੋਂ ਰਾਜ ਖੋਹਿਆ ਤਾਂ ਨਾ ਹੀ ਕੋਈ ਗੋਲੀ ਚੱਲੀ ਅਤੇ ਨਾ ਹੀ ਪਿਛਲੇ ਤਿੰਨ ਦਹਾਕਿਆਂ ਵਿਚ ਰਾਜ ਵਾਪਿਸ ਲੈਣ ਲਈ ਪ੍ਰੋਲਤਾਰੀਆਂ ਦੀ ਕੋਈ ਬਗ਼ਾਵਤ ਹੀ ਹੋਈ ਹੈ। ਇਸ ਤਰ੍ਹਾਂ ਪਿਛਲੇ ਇਤਿਹਾਸ ਵਿਚ ਕਦੇ ਨਹੀਂ ਹੋਇਆ। ਜਦੋਂ ਕਿਸੇ ਕੌਮ, ਪ੍ਰਬੰਧ ਜਾਂ ਸੱਭਿਆਚਾਰ ਹੱਥੋਂ ਸੱਤਾ ਖੁੱਸਦੀ ਹੈ ਤਾਂ ਉਹ ਵਾਰ-ਵਾਰ ਉੱਠਦਾ ਹੈ, ਸੰਘਰਸ਼ ਕਰਦਾ ਹੈ। ਰੂਸੀ ਕ੍ਰਾਂਤੀ ਸਫਲ ਹੋਣ ਉਪਰੰਤ, ਸਮਾਜਵਾਦ ਦੀ ਉਸਾਰੀ ਲਈ ਕਿਸ ਤਰ੍ਹਾਂ ਦਾ ਸੰਘਰਸ਼ ਕੀਤਾ ਜਾਂਦਾ ਰਿਹਾ ਸੀ? ਉਸ ਦਾ ਦੋ ਟੁੱਕ ਉੱਤਰ ਅਤਿਅੰਤ ਦੋਸ਼ਪੂਰਨ ਹੋ ਸਕਦਾ ਹੈ। ਫਿਰ ਵੀ ਕ੍ਰਾਂਤੀਆਂ ਦੌਰਾਨ ਆਗੂ ਵਿਅਕਤੀਆਂ ਦੀ ਭੂਮਿਕਾ ਕੁੰਜੀਵੱਤ ਅਤੇ ਕੇਂਦਰੀ ਹੁੰਦੀ ਹੈ, ਐਨ ਸਮੁੰਦਰੀ ਬੇੜੇ ਦੇ ਉਸ ਕਪਤਾਨ ਵਾਂਗ ਜੋ ਬੇੜੇ ਨੂੰ ਤੁਫ਼ਾਨਾਂ ਤੋਂ ਬਚਾ ਕੇ ਸਹੀ ਸਲਾਮਤ ਪਾਰ ਲਾ ਦੇਵੇ। ਲੈਨਿਨ ਇਸ ਤਰ੍ਹਾਂ ਦੇ ਔਖੇ ਇਮਤਿਹਾਨ ਵਿਚੋਂ ਪਾਸ ਹੋਇਆ ਸੀ। ਹੁਣ, ਦੋਸ਼ ਕੁਰੱਖਤਪੁਣੇ, ਸੋਧਵਾਦ ਅਤੇ ਗ਼ਦਾਰੀ ਵਿਚੋਂ ਲੱਭਣ ਦੇ ਯਤਨ ਹੋ ਰਹੇ ਹਨ। ਇਹ ਸਾਰਾ ਕੁਝ ਵਿਅਕਤੀਆਂ ਰਾਹੀਂ ਹੀ ਵਾਪਰਦਾ ਹੈ।

ਕੁਝ ਪ੍ਰਸ਼ਨ ਹੱਲ ਕਰਨ ਵਿਚ ਲੈਨਿਨ ਦੀ ਵਸੀਅਤ ਦੇ ਕੁਝ ਨੁਕਤੇ ਵੀ ਸਾਡੀ ਸਹਾਇਤਾ ਕਰ ਸਕਦੇ ਹਨ ਜੋ 'ਹੰਡਰਡ ਯਿਅਰਜ਼

ਆਫਟਰ ਦ ਫਸਟ ਸੋਸ਼ਲਿਸਟ ਰੈਵਿਲਿਊਸ਼ਨ' ਦੇ ਪੰਨਾ 239 'ਤੇ ਉਪਲਬਧ ਹੈ। ਲੈਨਿਨ ਨੇ ਪਾਰੀਟ ਅੰਦਰ ਉੱਭਰੀਆਂ ਤਰੇੜਾਂ ਨੂੰ ਚਿੰਤਾ ਨਾਲ ਲੈਂਦਿਆਂ ਪਾਰਟੀ ਦੀ ਏਕਤਾ 'ਤੇ ਜ਼ੋਰ ਦਿੱਤਾ ਸੀ। ਲੈਨਿਨ ਨੇ ਜਿਥੇ ਟਰਾਟਸਕੀ ਦੇ ਗ਼ੈਰ ਬਾਲਿਸ਼ਵਿਕ ਚਰਿਤਰ ਵੱਲ ਧਿਆਨ ਦੁਆਉਂਦਿਆਂ ਕਿਹਾ ਸੀ ਕਿ ਟਰਾਟਸਕੀ ਬੇਲੋੜੇ ਸਵੈ ਵਿਸ਼ਵਾਸ ਵਿਚ ਰਹਿੰਦਾ ਹੈ ਅਤੇ ਮਸਲਿਆਂ ਦੇ ਪ੍ਰਮੁੱਖ ਕਾਰਨ ਪ੍ਰਸ਼ਾਸਨਿਕ ਕੰਮਾਂ ਵਿਚੋਂ ਹੀ ਲੱਭਦਾ ਰਹਿੰਦਾ ਹੈ, ਉਥੇ ਹੀ ਲੈਨਿਨ ਨੇ ਸਟਾਲਿਨ ਦੇ ਕੁਰੱਖਤ ਅਤੇ ਮੌਜੀ ਸੁਭਾਅ ਕਾਰਨ ਕਾਮਰੇਡਾਂ ਦੀ ਉਸ ਵਿਚ ਬੇਭਰੋਸਗੀ ਵੱਲ ਵੀ ਧਿਆਨ ਦੁਆਇਆ ਸੀ ਅਤੇ ਕਿਹਾ ਸੀ ਕਿ ਉਸ ਨੇ ਸਕੱਤਰ ਬਣ ਕੇ ਜੋ ਬੇਤਹਾਸ਼ਾ ਸ਼ਕਤੀਆਂ ਪ੍ਰਾਪਤ ਕਰ ਲਈਆਂ ਹਨ ਉਨ੍ਹਾਂ ਸ਼ਕਤੀਆਂ ਨੂੰ ਵਰਤਣ ਦੀ ਵੀ ਓਨੀ ਹੀ ਸੂਝ ਹੋਣੀ ਚਾਹੀਦੀ ਹੈ। ਸਟਾਲਿਨ ਦੀ ਟਰਾਟਸਕੀ ਨਾਲ ਖਿੱਚੋਤਾਣ ਨਵੀਂ ਨਹੀਂ ਸੀ ਸਗੋਂ ਪਾਰਟੀ ਅੰਦਰ ਉੱਠੀ ਵਿਚਾਰਧਾਰਕ ਲੜਾਈ ਵਿਚ ਉਸ ਨੇ ਬੁਖਾਰਿਨ ਅਤੇ ਟਰਾਟਸਕੀ ਵਿਰੁੱਧ ਲੈਨਿਨ ਦਾ ਸਾਥ ਦਿੱਤਾ ਸੀ। ਪਰ ਕ੍ਰਾਂਤੀ ਦੇ ਸੰਘਰਸ਼ ਅਤੇ ਉਸ ਵਿਚ ਵੱਖ-ਵੱਖ ਨੇਤਾਵਾਂ ਦੀਆਂ ਭੂਮਿਕਾਵਾਂ ਕਾਰਨ ਹਾਲਾਤ ਬਦਲ ਚੁੱਕੇ ਸਨ। ਲੈਨਿਨ ਨੇ ਸਟਾਲਿਨ ਨੂੰ ਜਨਰਲ ਸਕੱਤਰ ਦੇ ਅਹੁਦੇ ਤੋਂ ਹਟਾਉਣ ਲਈ ਕਿਹਾ ਸੀ ਅਤੇ ਇਸ ਵਾਸਤੇ ਕੋਈ ਨਾ ਕੋਈ ਰਾਹ ਕੱਢਣ ਦੀ ਸਲਾਹ ਦਿੱਤੀ ਸੀ। ਪਰ ਕਾਂਗਰਸ ਦੇ ਪ੍ਰਤੀਨਿਧੀ ਮੰਡਲ ਨੇ ਇਹ ਕਹਿ ਕੇ ਸਟਾਲਿਨ ਨੂੰ ਅਹੁਦੇ 'ਤੇ ਬਣੇ ਰਹਿਣ ਦੀ ਸਿਫਾਰਸ਼ ਕੀਤੀ ਕਿ ਉਹ ਲੈਨਿਨ ਵਲੋਂ ਕੀਤੀ ਆਲੋਚਨਾ ਨੂੰ ਸਮਝੇਗਾ ਅਤੇ ਆਪਣੇ ਆਪ ਨੂੰ ਸੁਧਾਰ ਲਵੇਗਾ। ਲੈਨਿਨ ਨੇ ਸਟਾਲਿਨ ਦੀਆਂ ਖਾਮੀਆਂ ਵੱਲ ਇਕ ਵਾਰ ਨਹੀਂ ਕਈ ਵਾਰ ਧਿਆਨ ਦੁਆਇਆ ਸੀ। ਲੈਨਿਨ ਸਕੱਤਰ ਦੇ ਅਹੁਦੇ ਉੱਤੇ ਅਜਿਹੇ ਵਿਅਕਤੀ ਨੂੰ ਲਿਆਉਮ ਦੇ ਹੱਕ ਵਿਚ ਸੀ ਜੋ ਸਹਿਣਸ਼ੀਲ, ਮਿੱਠਬੋਲੜਾ ਅਤੇ ਵਫ਼ਾਦਾਰ ਹੋਵੇ। ਆਖਰਕਾਰ ਸਮੂਹਿਕ ਲੀਡਰਸ਼ਿਪ ਦੇ ਸਿਧਾਂਤ ਦਾ ਭੋਗ ਪੈ ਗਿਆ। ਲੈਨਿਨ ਨੂੰ ਯਾਦ ਨਾ ਰੱਖਿਆ ਗਿਆ ਜਿਸ ਨੇ ਕਿਹਾ ਸੀ ਕਿ ਸਾਡੇ ਰਾਜਨੀਤਕ ਢਾਂਚੇ ਵਿਚ ਬਦਲਾਅ ਹੋਣੇ ਚਾਹੀਦੇ ਹਨ, ਕੇਂਦਰੀ ਕਮੇਟੀ ਦੀ ਗਿਣਤੀ 27 ਤੋਂ ਵਧਾ ਕੇ 100 ਤੱਕ ਕਰ ਦਿੱਤੀ ਜਾਵੇ ਕਿਉਂਕਿ ਕੇਂਦਰੀ ਕਮੇਟੀ ਨੂੰ ਵੱਡੇ ਖ਼ਤਰੇ ਹੋ ਸਕਦੇ ਹਨ। ਅਜਿਹਾ ਕਰਨ ਨਾਲ ਕੇਂਦਰੀ ਕਮੇਟੀ ਦੇ ਅਧਿਕਾਰ ਵੱਧ ਜਾਣਗ ਅਤੇ ਪਾਰਟੀ ਦੀ ਸਥਿਰਤਾ ਵਿਚ ਹਜ਼ਾਰ ਗੁਣਾ ਵਾਧਾ ਹੋ ਜਾਵੇਗਾ। ਲੈਨਿਨ ਨੇ ਜ਼ੋਰ ਦਿੱਤਾ ਸੀ ਕਿ ਸਥਿਰਤਾ ਦੀ ਦ੍ਰਿਸ਼ਟੀ ਤੋਂ ਮੂਲਭੂਤ ਤੱਤ ਸਟਾਲਿਨ ਅਤੇ ਟਰਾਟਸਕੀ ਵਰਗੇ ਨੇਤਾ ਹਨ ਅਤੇ ਪਾਰਟੀ ਵਿਚ ਫੁੱਟ ਪੈਣ ਦਾ ਅੱਧੇ ਤੋਂ ਵੱਧ ਖ਼ਤਰਾ ਇਨ੍ਹਾਂ ਤੋਂ ਹੈ। ਰਾਜ ਯੋਜਨਾ ਕਮਿਸ਼ਨ ਦੇ ਫ਼ੈਸਲਿਆਂ ਨੂੰ ਕੁਝ ਸ਼ਰਤਾਂ ਸਮੇਤ ਟਰਾਟਸਕੀ ਦੇ ਵਿਚਾਰਾਂ ਅਨੁਸਾਰ ਢਾਲਣ ਵਲ ਵਧਿਆ ਜਾ ਸਕਦਾ ਹੈ, ਟਰਾਟਸਕੀ ਵਿਲੱਖਣ ਯੋਗਤਾਵਾਂ ਦਾ ਧਾਰਨੀ ਹੈ ਅਤੇ ਨਿਰਸੰਦੇਹ ਉਹ ਇਕ ਵਿਅਕਤੀ ਵਜੋਂ ਸਭ ਤੋਂ ਯੋਗ ਹੈ ਆਦਿ। ਲੈਨਿਨ, ਬੁਖਾਰਿਨ ਨੂੰ ਗ਼ੈਰ ਸਧਾਰਨ ਸ਼ਕਤੀਆਂ ਵਾਲਾ ਸਿਧਾਂਤਕਾਰ ਸਮਝਦਾ ਸੀ। ਇਸ ਤੋਂ ਜਾਣਿਆ ਜਾ ਸਕਦਾ ਹੈ ਕਿ ਵਿੱਕਤੀ ਹੀ ਹੁੰਦੇ ਹਨ ਜਿਹੜੇ ਕ੍ਰਾਂਤੀ ਨੂੰ ਸਿਖਰ ਜਾਂ ਵਿਨਾਸ਼ ਵੱਲ ਲੈ ਕੇ ਜਾਂਦੇ ਹਨ। ਜੇਕਰ ਅਜਿਹਾ ਨਾ ਹੁੰਦਾ ਤਾਂ ਸਾਰੇ ਹੀ ਵਿਅਕਤੀ ਕਾਰਲ ਮਾਰਕਸ ਅਤੇ ਵੀ. ਆਈ. ਲੈਨਿਨ ਹੀ ਹੁੰਦੇ ਜਾਂ ਫਿਰ ਮਾਰਕਸ ਅਤੇ ਲੈਨਿਨ ਵੀ ਨਾ ਹੁੰਦੇ। ਸਟਾਲਿਨ ਤੋਂ ਬਾਅਦ ਆਈ ਲੀਡਰਸ਼ਿਪ ਦੀ ਕਾਰਗੁਜ਼ਾਰੀ ਵੀ ਡੂੰਘੇ ਵਿਸ਼ਲੇਸ਼ਣ ਦੀ ਮੰਗ ਕਰਦੀ ਹੈ। ਇਹ ਕਹਿ ਕੇ ਹਕੀਕਤ ਨੂੰ ਜਾਨਣ ਤੋਂ ਪਿੱਛਾ ਨਹੀਂ ਛੁਡਾਇਆ ਜਾ ਸਕਦਾ ਕਿ ਸਾਮਰਾਜ ਦੀਆਂ ਸਾਜ਼ਿਸ਼ਾਂ ਨੇ ਸਮਾਜਵਾਦ ਦਾ ਵਿਨਾਸ਼ ਕਰ ਦਿੱਤਾ ਹੈ। (**ਸਮਾਪਤ**)

••

# ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਵਲੋਂ ਪੁਰਸਕਾਰਾਂ ਦਾ ਐਲਾਨ




ਲੁਧਿਆਣਾ : ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਦੀ ਪੁਰਸਕਾਰ ਕਮੇਟੀ ਦੀ ਮੀਟਿੰਗ ਪੰਜਾਬੀ ਭਵਨ, ਲੁਧਿਆਣਾ ਵਿਖੇ ਹੋਈ ਜਿਸ ਵਿਚ ਪੁਰਸਕਾਰ ਕਮੇਟੀ ਦੇ ਮੈਂਬਰ ਡਾ. ਸੁਰਜੀਤ ਪਾਤਰ, ਡਾ. ਲਖਵਿੰਦਰ ਜੌਹਲ, ਡਾ. ਸ਼ਿਆਮ ਸੁੰਦਰ ਦੀਪਤੀ, ਡਾ.ਸੁਰਜੀਤ ਸਿੰਘ, ਪ੍ਰੋ.ਗੁਰਭਜਨ ਸਿੰਘ ਗਿੱਲ, ਪ੍ਰੋ. ਰਵਿੰਦਰ ਭੱਠਲ, ਸ੍ਰੀ ਸੁਖਜੀਤ ਅਤੇ ਡਾ.ਗੁਰਇਕਬਾਲ ਸਿੰਘ ਸ਼ਾਮਲ ਹੋਏ।

ਮੀਟਿੰਗ ਵਿਚ ਵਖੋ ਵਖਰੇ ਨਾਵਾਂ ਉੱਤੇ ਵਿਚਾਰ-ਵਟਾਂਦਰੇ ਤੋਂ ਬਾਅਦ ਸਰਬ-ਸੰਮਤੀ ਨਾਲ ਫ਼ੈਸਲਾ ਕੀਤਾ ਗਿਆ ਕਿ ਅੰਮ੍ਰਿਤਾ-ਇਮਰੋਜ਼ ਪੁਰਸਕਾਰ ਜਿਸ ਦੀ ਰਾਸ਼ੀ 51000/- ਰੁਪਏ ਹੈ ਸ੍ਰੀ ਕੇ.ਐਲ.ਗਰਗ ਨੂੰ ਦਿੱਤਾ ਜਾਵੇਗਾ। ਅਮੋਲ-ਪ੍ਰਤਾਪ ਸਾਹਿਤ ਸਨਮਾਨ ਜਿਸ ਦੀ ਰਾਸ਼ੀ ਵੀ 51000/- ਰੁਪਏ ਹੈ। ਡਾ.ਹਰਭਜਨ ਸਿੰਘ ਭਾਟੀਆ ਨੂੰ ਪ੍ਰਦਾਨ ਕੀਤਾ ਜਾਵੇਗਾ। 21000/- ਹਜ਼ਾਰ ਦੇ ਇਨਾਮਾਂ ਵਿਚ ਕਰਮਵਾਰ ਭਾਅ ਜੀ ਗੁਰਸ਼ਰਨ ਸਿੰਘ ਯਾਦਗਾਰੀ ਪੁਰਸਕਾਰ ਸ੍ਰੀ ਤਰਲੋਚਨ ਸਿੰਘ ਸਮਰਾਲਾ ਨੂੰ ਦੇਣ ਦਾ ਫ਼ੈਸਲਾ ਕੀਤਾ ਗਿਆ।

ਡਾ.ਰਵਿੰਦਰ ਸਿੰਘ ਰਵੀ ਯਾਦਗਾਰੀ ਪੁਰਸਕਾਰ ਡਾ. ਤੇਜਵੰਤ ਸਿੰਘ ਗਿੱਲ (2020) ਅਤੇ ਡਾ.ਈਸ਼ਵਰ ਦਿਆਲ ਗੌੜ (2021) ਨੂੰ ਪ੍ਰਦਾਨ ਕੀਤਾ ਜਾਵੇਗਾ। ਪ੍ਰੋ.ਨਿਰਪਜੀਤ ਕੌਰ ਗਿੱ ਲ ਯਾਦਗਾਰੀ ਪੁਰਸਕਾਰ (2019, 2020 ਤੇ 2021) ਕਰਮਵਾਰ ਡਾ.ਵਨੀਤਾ (2019), ਡਾ.ਇਕਬਾਲ ਕੌਰ ਸੌਂਦ (2020) ਅਤੇ ਡਾ.ਬਲਜੀਤ ਕੌਰ (2021) ਨੂੰ ਦਿੱਤਾ ਜਾਵੇਗਾ।

ਪੁਰਸਕਾਰਾਂ ਵਿਚ ਨਗਦ ਰਾਸ਼ੀ ਤੋਂ ਬਿਨਾਂ ਸਨਮਾਨ-ਪੱਤਰ / ਚਿੰਨ੍ਹ ਤੇ ਦੁਸ਼ਾਲਾ ਪ੍ਰਦਾਨ ਕੀਤਾ ਜਾਂਦਾਹੈ। ਅਤੇ ਪੁਰਸਕ੍ਰਿਤ ਸਖਸੀਅਤ ਬਾਰੇ ਇਕ ਖੋਜ ਪੱਤਰ ਵੀ ਲਿਖਵਾਇਆ ਜਾਂਦਾ ਹੈ। ਪੁਰਸਕ੍ਰਿਤ ਸਖ਼ਸ਼ੀਅਤਾਂ ਨੂੰ ਇਹ ਪੁਰਸਕਾਰ ਇਕ ਵਿਸ਼ੇਸ਼ ਸਮਾਗਮ ਦੌਰਾਨ ਦੇਣ ਦਾ ਫ਼ੈਸਲਾ ਵੀ ਕੀਤਾ ਗਿਆ। ਪੁਰਸਕਾਰ ਕਮੇਟੀ ਨੇ ਪੁਰਸਕਾਰ ਪ੍ਰਾਪਤ ਕਰਨ ਵਾਲੇ ਲੇਖਕਾਂ ਨੂੰ ਵਧਾਈ ਦਿੰਦਿਆਂ ਉਨ੍ਹਾਂ ਦੇ ਪੰਜਾਬੀ ਸਾਹਿਤ, ਭਾਸ਼ਾ, ਸਭਿਆਚਾਰ ਨੂੰ ਪ੍ਰਫੁਲਤ ਕਰਨ ਵਿੱਚ ਪਾਏ ਯੋਗਦਾਨ ਦੀ ਸ਼ਲਾਘਾ ਕੀਤੀ।

**-ਡਾ.ਗੁਰਇਕਬਾਲ ਸਿੰਘ**

**ਜਨਰਲ ਸਕੱਤਰ**

## ਵਰ੍ਹਿਆਂ ਬਾਅਦ



• ਸੁਰਿੰਦਰ ਢਿੱਲੋਂ •

ਸਿਖ਼ਰ ਦੁਪਹਿਰੇ
ਦਰੱਖ਼ਤ ਦੀ ਛਾਂ ਹੇਠ ਜਿਵੇਂ
ਮਨ ਨੂੰ ਸਕੂਨ ਮਿਲਦਾ
ਇੰਝ ਵਰ੍ਹਿਆਂ ਬਾਅਦ
ਉਹਨਾਂ ਨੇ ਵੀ ਮਹਿਸੂਸ ਕੀਤਾ
ਆਪਣਾ ਮਿਲਾਪ ਹੋਣ ਕਰਕੇ
ਬਾਹਾਂ ਦੀ ਗਲਵਕੜੀ 'ਚ
ਦੋਵੇਂ ਸਰੀਰ ਇੱਕ ਹੋਗੇ
ਅੱਖਾਂ 'ਚੋਂ ਡਿੱਗੇ ਹੰਝੂ
ਉਹਨਾਂ ਦੇ ਤਨ 'ਚ ਸਿਮ ਗੇ
ਪਤਾ ਨਹੀਂ ਉਹਨਾਂ
ਇਹ ਹੰਝੂਆਂ ਨੂੰ
ਕਦੋਂ ਦਾ ਰੋਕਿਆ ਸੀ
ਕਿ ਅੱਖਾਂ 'ਚੋਂ ਰੁਕਦੇ ਹੀ ਨਹੀਂ
ਜੋ ਅੱਖੀਆਂ ਇੱਕ ਦੂਜੇ ਨੂੰ
ਦੇਖਣ ਲਈ
ਤਰਸ ਗਈਆਂ ਸਨ
ਹੁਣ ਰੱਜ ਕੇ
ਆਨੰਦ ਮਾਨਣਾ ਚਾਹੁੰਦੀਆਂ
ਕਿ ਪਤਾ ਨਹੀਂ ਫੇਰ
ਕਦੋਂ ਵਕਤ
ਉਹਨਾਂ ਨੂੰ ਅਜਿਹਾ ਨਜ਼ਾਰਾ
ਬਖ਼ਸ਼ੇ ਜਾਂ ਨਾ ਬਖ਼ਸ਼ੇ ਕਿਉਂਕਿ
ਮਨੁੱਖੀ ਬੰਦਸ਼ਾਂ ਤਾਂ
ਕੰਡਿਆਲੀ ਤਾਰ ਨਾਲੋਂ ਵੀ
ਤਿੱਖੀਆਂ ਹੁੰਦੀਆਂ
ਜੋ ਹਿਰਦਿਆਂ ਨੂੰ ਵਲੂੰਧਰ ਕੇ
ਰੱਖ ਦਿੰਦੀਆਂ
ਜਿਹਨਾਂ ਦੀ ਪੀੜ ਉਹ
ਸਹਿ ਚੁੱਕੇ ਨੇ
••

## ਸੱਗੀ ਫੁੱਲ

• ਗਗਨਪ੍ਰੀਤ ਸੱਪਲ •

ਸੋਹਣੀ ਬਣ ਆ
ਸੱਗੀ ਫੁੱਲ ਜਚਾ
ਫੁਲਕਾਰੀ ਲੈ
ਕੱਢਵੀਂ ਜੁੱਤੀ ,
ਝਾਂਜਰ ਪਾ,
ਝਣਕਾਇਆ ਕਰ ਨੀ,
ਤੁਰਦੀ ਜਾਂਦੀ,
ਵੱਲ ਖਾਦੀ ,
ਤੇਰੀ ਪਰਾਂਦੀ,
ਹੱਥਾ ਤੇ ਮਹਿੰਦੀ,
ਜਾਨ ਕੱਢ ਲੈਂਦੀ ,
ਪਾ ਕੇ ਸੂਰਮਾ ,
ਸੂਟ ਪੰਜਾਬੀ,
ਫੜ ਚੁੰਨੀ ਦਾ ਪੱਲਾ ,
ਨੀਵੀ ਪਾਉਂਦੀ
ਸੰਗ ਦੀ ਜਾਂਦੀ ,
ਜਾਨ ਸਿਨੇ 'ਚੋਂ
ਕੱਢਦੀ ਜਾਂਦੀ।

-ਸੰਗਰੂਰ ਪਿੰਡ ਘਾਬਦਾਂ

## ਗ਼ਜ਼ਲ



• ਜਗਤਾਰ ਪੱਖੋ •

ਪਾਣੀ ਉੱਤੇ ਚਿਹਰਾ ਬਣਿਆ ਕਿਸਦਾ ਏ।
ਮੱਥੇ ਵਿੱਚ ਮੁਹੱਬਤ ਖੁਣਿਆ ਦਿਸਦਾ ਏ।
ਸਾਹਾਂ ਰਾਹੀਂ ਦਿਲ ਦੇ ਰਖਣੇ ਟਿਕ ਜਾਂਦੇ,
ਦਿਲਬਰ ਜਿਹੜੇ ਪੌਣਾਂ ਤੇ ਖ਼ਤ ਲਿਖਦਾ ਏ।
ਪਾਕ ਮੁਹੱਬਤ ਕੀਕਣ ਪਾਕ ਰਹੇਗੀ ਫਿਰ,
ਭਾਵੁਕ ਦਿਲ ਰੁਖ਼ਸਾਰਾਂ ਤੇ ਮਰ ਮਿਟਦਾ ਏ।
ਖ਼ੁਸ਼ੀਆਂ ਵਿੱਚੋਂ ਜ਼ਖਮ ਮਿਲੇ ਕਦ ਭਰਦੇ ਨੇ,
ਛੇਕੜਲੇ ਸਾਂਹ ਤੀਕਰ ਅੰਦਰ ਰਿਸਦਾ ਏ।
ਨੈਣਾਂ ਵਿੱਚ ਥਾਂ ਪੌਣੀ ਕਿਹੜਾ ਸੌਖੀ ਏ,
ਸੋਨਾ ਪਹਿਲਾਂ ਵਿੱਚ ਕੁਠਾਲੀ ਪਿਸਦਾ ਏ।
ਹੰਝੂ ਤੇ ਕਿਰਦਾਰ ਨਿਛਾਵਰ ਕਰ ਦਿੱਤਾ,
ਸੁਣਿਆ ਸੀ ਜਗਤਾਰ ਕਦੇ ਨਾ ਵਿਕਦਾ ਏ।

-ਮੋਬ: 9465196946
ਪਿੰਡ ਤੇ ਡਾਕ ਪੱਖੋਂ ਕਲਾਂ (ਬਰਨਾਲਾ)

## ਤੇਰੀ ਯਾਦ



• ਕਾਰਿਆ ਪ੍ਰਭਜੋਤ ਕੌਰ •

ਤੇਰੀ ਯਾਦ ਨੇ ਤਾਂ
ਮੈਨੂੰ......
ਆਪਣੇ ਆਪ ਨਾਲੋ ਵੀ
ਦੂਰ ਕਰ , ਗੁੰਮ ਕਰਤਾ ।

.....ਹੁਣ,
ਚੁੱਪ- ਸ਼ਾਂਤ,
ਅਡੋਲ ਬੈਠੀ ਹਾਂ
ਅੱਖਾਂ ਸਾਹਾਂ 'ਚ
ਤੇਰੇ ਨਾਲ।

ਡਰਦੀ ਹਾਂ....
ਸਾਹਾਂ ਨਾਲ
ਕਿਤੇ ਬਿਰਤੀ ਨਾ
ਟੁੱਟ ਜਾਵੇ,
ਭੁਰ ਨਾ ਜਾਂਵਾ
ਕਿਰਦੀ ਰੇਤ ਹੋ
ਤੇਰੇ ਹੱਥਾਂ 'ਚੋਂ ।

ਭਟਕਣ.....
ਬੰਦਗੀ ਹੋਈ
ਪਰਾਪਤੀ....
ਕੁਝ ਵੀ ਨਾ ,
ਬਸ ਆਵਾਜ਼
ਤੇ ਮੇਰੀ ਨਜ਼ਰ 'ਚ
ਇਕ ਧੁੰਦਲਾ ਅਕਸ ,
ਬੁੱਧ-ਨਾਨਕ ਜਿਹਾ
ਕੁਝ ਅਧੂਰਾ ਰੱਬ ਵਰਗਾ ,
ਲੱਭ ਉਸਨੂੰ ਭਰ ਲੈਣਾਂ
ਆਪਣੇ ਹੀ ਅੰਦਰ
ਇਸ ਜਨੂੰਨ ਨੂੰ ਮੈਂ ।

## .ਗ਼ਜ਼ਲ



**• ਬਲਜੀਤ ਪਾਲ ਸਿੰਘ •**

ਬਦਲਦਾ ਮੌਸਮ ਬੜਾ ਕੁਝ ਕਹਿ ਗਿਆ ਹੈ
ਖ਼ੁਆਬ ਜੋ ਤੱਕਿਆ ਅਧੂਰਾ ਰਹਿ ਗਿਆ ਹੈ
ਚਾਂਭਲੀ ਫਿਰਦੀ ਹੈ ਐਵੇਂ ਪੌਣ ਵੀ
ਨਾਜ਼ ਇਸਦੇ ਹਰ ਬਾਸ਼ਿੰਦਾ ਸਹਿ ਗਿਆ ਹੈ
ਵਸਲ ਦਾ ਵਾਅਦਾ  ਨਹੀਂ ਕੀਤਾ ਸਨਮ
ਮਹਿਲ ਰੀਝਾਂ ਮੇਰੀਆਂ ਦਾ ਢਹਿ ਗਿਆ ਹੈ
ਸਾਂਭੀਏ ਏਦਾਂ ਖੁਦੀ ਨੂੰ ਚੇਤਿਆਂ ਵਿੱਚ
ਮੇਰੇ ਹਿਰਦੇ ਵਹਿਮ ਪੱਕਾ ਬਹਿ ਗਿਆ ਹੈ
ਪਲਕਾਂ ਉਤੇ ਠਹਿਰਨਾ ਮੁਮਕਿਨ ਨਹੀਂ ਸੀ
ਤਾਂ ਹੀ ਹੰਝੂ ਅੱਖੀਆਂ ਦਾ ਵਹਿ ਗਿਆ ਹੈ
ਸ਼ਖਸ ਜੋ ਮਾਸੂਮ ਹੁੰਦਾ ਸੀ ਕਦੇ
ਕੌਣ ਹੈ ਜੋ ਪਰਬਤਾਂ ਸੰਗ ਖਹਿ ਗਿਆ ਹੈ
ਤਪਸ਼ ਐਨੀ ਕਰ ਗਿਆ ਸੂਰਜ ਜਿਵੇਂ
ਢਲਦੇ ਢਲਦੇ ਸ਼ਾਮ ਆਖਿਰ ਲਹਿ ਗਿਆ ਹੈ

## ਲ਼ਫ਼ਜ਼ਾਂ ਦੀ ਗੰਢ

ਲ਼ਫ਼ਜ਼ਾਂ ਦੀ ਗੰਢ ਬਨ ਕੇ ਰੱਖੀ
ਤੇਰੀ ਉਡ਼ੀਕ ਅੰਦਰ ।
ਨਾ ਤੂੰ ਆਇਆ ਨਾ ਗੰਢ ਖੁਲੀ,
ਜ਼ਿੰਦਗੀ ਤੁਰਦੀ ਰਹੀ ਇਕੋ ਲਕੀਰ ਅੰਦਰ।
ਰਾਹਾਂ ਦੇ ਕੰਡਿਆਂ ਨੇ ਛਾਲੇ ਪਾ ਦਿਤੇ,
ਕਿਨੇਂ ਸਿਤਮ ਸਨ ਲਿਖੇ ਤਕਦੀਰ ਅੰਦਰ।



**• ਭੂਪਿੰਦਰ ਸਿੰਘ ਰੈਨਾ ਜੰਮੂ •**

ਕਦੀ ਤੇ ਗੰਢ ਖੋਲੇਂਗਾ,
ਲ਼ਫ਼ਜ਼ਾਂ ਨੂੰ ਘੋਖੇਂਗਾ,
ਸਿਵਿਆਂ ਤਕ ਰਹੇਗੀ ਆਸ
ਮੇਰੇ ਜ਼ਮੀਰ ਅੰਦਰ ।
ਵਿਰਾਹ ਦਾ ਦਰਦ ਨਸੂਰ ਬਣਕੇ
ਮੇਰੇ ਅੰਦਰ ਪਲਦਾ ਰਿਹਾ।
ਤਿਲ- ਤਿਲ ਮਰਦੀ ਰਹੀ
ਮੈਂ ਆਪਣੇ ਸਰੀਰ ਅੰਦਰ।

## .ਗ਼ਜ਼ਲ



**• ਗੁਰਸ਼ਰਨ ਸਿੰਘ ਅਜੀਬ (ਲੰਡਨ) •**

ਇਹ ਧਰਤੀ ਕੀਰਨੇ ਪਾਉਂਦੀ ਅਤੇ ਕੁਰਲਾ ਰਹੀ ਏ।
ਕਿ ਇਸ ’ਤੇ ਖ਼ੂਨ ਦੀ ਹੋਲੀ ਕਿਉਂ ਖੇਡੀ ਜਾ ਰਹੀ ਏ।

ਕਿ ਨਿਸ ਦਿਨ ਫਟ ਰਹੇ ਨੇ ਬੰਬ ਇਸ ਕਾਇਨਾਤ ਅੰਦਰ,
ਇਨ੍ਹਾਂ ਬੰਬਾਂ ਦੀ ਦਹਿਸ਼ਤ ਸਭ ਨੂੰ ਹੀ ਦਹਿਲਾ ਰਹੀ ਏ।

ਕਿਵੇਂ ਇਨਸਾਨ ਦਾ ਇਨਸਾਨ ਹੀ ਦੁਸ਼ਮਨ ਹੈ ਹੋਇਆ,
ਇਹ ਦੁਨੀਆਂ ਗ਼ਰਕਦੀ ਇਖ਼ਲਾਕ ਤੋਂ ਕਿਉਂ ਜਾ ਰਹੀ ਏ।

ਪਰਾਇਆ ਹੋ ਗਿਆਂ ਕਿਉਂ ਆਪਣਾ ਛਡ ਕੇ ਵਤਨ ਮੈਂ,
ਮਿਰੀ ਫ਼ਿਤਰਤ ਹੀ ਮੈਨੂੰ ਖ਼ੂਬ ਲਾਨ੍ਹਤ ਪਾ ਰਹੀ ਏ।

ਰਹੇ ਆਬੋ-ਹਵਾ ਸਭ ਸ਼ਾਂਤ ਹੋਵੇ ਤੰਗ ਨਾ ਦੁਨੀਆਂ,
ਇਹੀ ਅਰਦਾਸ ਕੁਦਰਤ ਮੈਥੋਂ ਨਿਤ ਕਰਵਾ ਰਹੀ ਏ।

ਬਿਨਾਂ ਨਾਗਾ ਗ਼ਜ਼ਲ ਮੈਨੂੰ ਉਤਰਦੀ ਜਿਉਂ ਹੈ ਬਾਣੀ,
ਇਹ ਤਾਕਤ ਹੀ ਹੈ ਜੋ ਕੋਈ ਮੈਥੋਂ ਲਿਖਵਾ ਰਹੀ ਏ।

ਮੈਂ ਦੇਵਾਂ ਦੋਸ਼ ਕਿਸ ਨੂੰ ਅੱਜ ਦੇ ਹਾਲਾਤ ਦਾ ਹੁਣ,
ਕਿ ਅਜ ਕਲ ਵਾੜ ਹੀ ਖ਼ੁਦ ਖੇਤ ਅਪਣਾ ਖਾ ਰਹੀ ਏ।

ਮੈਂ ਨੀਤੀ ਤੇਰੀ ’ਤੋਂ ਬਲਿਹਾਰ ਜਾਵਾਂ ਬਾਦਸ਼ਾਹਾ,
ਖ਼ਲਕ ਨੂੰ ਵੰਡ ਕੇ ਜੋ ਰਾਜ ਕਰਦੀ ਆ ਰਹੀ ਏ।

ਬੜਾ ਲਾਚਾਰ ਹੋ  ‘ਗੁਰਸ਼ਰਨ’ ਕਰਦਾ ਹੈ ਸ਼ਿਕਾਇਤ,
ਕਿ ਹਰ ਇਕ ਬਸ਼ਰ ਦੀ ਕਿਉਂ ਸੋਚ ਗਿਰਦੀ ਜਾ ਰਹੀ ਏ।
••

## ਕੁਲਫੀਆਂ ਵਾਲਾ ਭਾਈ

ਕੁਲਫੀਆਂ ਵਾਲਾ ਭਾਈ ਆਇਆ,
ਰੰਗ ਬਰੰਗੀਆਂ ਕੁਲਫੀਆਂ ਲਿਆਇਆ।
ਉੱਚੀ ਉੱਚੀ ਅਵਾਜ਼ ਲਗਾਵੇ,
ਹਰ ਕੋਈ ਸੁਣ ਕੇ ਭੱਜਿਆ ਆਵੇ।
ਨਾਲੇ ਪਾਂ-ਪਾਂ ਵਜਾਵੇ ਵਾਜਾ,
ਆਖਣ ਬੱਚੇ ਇਧਰ ਆਜਾ।
ਕੋਈ ਲਿਆਇਆ ਪੈਸੇ ਦਾਣੇ,
ਖੁਸ਼ ਹੋ ਹੋ ਕੇ ਖਾਣ ਨਿਆਣੇ।
ਤੋਤੇ ਰੰਗੀਆਂ ਲਾਲ ਗੁਲਾਲ,
ਬੱਚਿਆਂ ਨੇ ਬੁੱਲ ਕੀਤੇ ਲਾਲ।
ਦਿਲ ਖਾਣ ਨੂੰ ਸਭ ਦਾ ਕਰਦਾ,
ਵੇਖ ਵੇਖ ਕੇ ਢਿੱਡ ਨਾ ਭਰਦਾ।
ਕਈਆਂ ਨਾਲ ਉਧਾਰ ਕਰ ਗਿਆ,
ਕੱਲ੍ਹ ਆਊ ਕਰਾਰ ਕਰ ਗਿਆ।



**• ਹਰਪ੍ਰੀਤ ਪੱਤੋ •**

ਬੱਚਿਓ ਗਰਮੀ ਦੀ ਰਾਣੀ ਕੁਲਫੀ,
ਪੱਤੋ, ਠੰਢਾ ਮਿੱਠਾ ਪਾਣੀ ਕੁਲਫੀ।

-ਪਿੰਡ ਪੱਤੋ ਹੀਰਾ ਸਿੰਘ ਮੋਗਾ ਮੋ: 94658-21417




# ਕੁਝ ਲੋਕ ਅਜੇਹੇ ਵੀ

ਇਹ ਗੱਲ 1997 ਦੀ ਹੈ। ਮੈਂ ਸਿਟੀ ਆਫ ਕੈਲਗਰੀ ਦੇ ਟਰਾਂਸਪੋਰਟ ਪਲੈਨਿੰਗ ਮਹਿਕਮੇ 'ਚੋਂ ਬਦਲ ਕੇ ਕੈਲਗਰੀ ਪੁਲੀਸ ਪ੍ਰਬੰਧਕੀ ਢਾਂਚੇ 'ਚ ਗਈ ਸਾਂ। ਮੇਰੇ ਨਾਲ ਹੀ ਕੁਝ ਦਿਨਾਂ ਦੇ ਵਕਫੇ ਨਾਲ ਇੰਨਸਪੈਕਟਰ ਪੀਟਰ ਜੋਹਨਸਟਨ ਪੁਲੀਸ ਹੋਮੋਸਾਈਡ ਮਹਿਕਮੇ ਚੋਂ ਬਦਲ ਕੇ ਪੁਲੀਸ ਪ੍ਰਬੰਧ 'ਚ ਆਇਆ ਸੀ। ਉਸ ਦਾ ਪੂਰਾ ਨਾਮ ਕੋਈ ਨਹੀਂ ਸੀ ਲੈਂਦਾ। ਸਭ ਉਸ ਨੂੰ ਪੀਟਰ ਹੀ ਆਖਦੇ ਸਨ। ਮੇਰੀ ਸਿਫਟ ਬਦਲਦੀ ਰਹਿੰਦੀ ਪਰ ਪੀਟਰ ਦੀ ਸਿਫ਼ਟ ਹਮੇਸ਼ਾ ਸਵੇਰੇ ਸੱਤ ਵੱਜੇ ਸ਼ੁਰੂ ਹੋ ਕੇ ਸ਼ਾਮ ਦੇ ਚਾਰ ਕੁ ਵੱਜੇ ਤੱਕ ਹੁੰਦੀ ਸੀ। ਉਸ ਸਮੇਂ ਪੀਟਰ ਮੇਰਾ ਸੁਪਰਵਾਈਜ਼ਰ ਸੀ। ਜਿਸ ਦਿਨ ਮੇਰੀ ਸਵੇਰ ਦੀ ਡਿਊਟੀ ਹੁੰਦੀ ਪੀਟਰ ਆਪਣਾ ਕਾਫੀ ਦਾ ਕੱਪ ਲੈਕੇ ਅਕਸਰ ਹੀ ਮੇਰੇ ਕੋਲ ਆ ਬੈਠਦਾ।

ਮੈਨੂੰ ਚੰਗਾ ਨਹੀਂ ਸੀ ਲਗਦਾ ਕਿ ਪੀਟਰ ਸਵੇਰੇ ਸਵੇਰੇ ਮੇਰੇ ਕੋਲ ਆ ਕੇ ਬੈਠੇ। ਮੈਨੂੰ ਲਗਦਾ ਜਿਵੇਂ ਉਸ ਦੀਆਂ ਤੇਜ਼ ਤਰਾਰ ਅੱਖਾਂ ਮੈਨੂੰ ਪਰਖ ਰਹੀਆਂ ਹੋਣ। ਤਰ੍ਹਾਂ ਤਰ੍ਹਾਂ ਦੇ ਖਿਆਲ ਮੇਰੇ ਦਿਮਾਗ ਵਿੱਚ ਆਉਂਦੇ ! ਕੀ ਇਹ ਏਥੇ ਬੈਠ ਕੇ ਮੇਰੇ 'ਤੇ ਨਿਗਾਹ ਰੱਖਦਾ ਹੈ ? ਕੀ ਮੇਰਾ ਕੰਮ ਇਸ ਨੂੰ ਪਸੰਦ ਨਹੀਂ ? ਇਹ ਵੀ ਤਾਂ ਹੈ ਕਿ ਮੈਂ ਇਕੱਲੀ ਪੰਜਾਬੀ ਔਰਤ ਹਾਂ ਇਸ ਦਫਤਰ ਵਿੱਚ, ਕੋਈ ਨਸਲੀ। ਭੇਦ ਭਾਵ ਹੋਵੇਗਾ! ਕਿਸੇ ਨੇ ਮੇਰੇ ਬਾਰੇ ਕੋਈ ਸ਼ਿਕਾਇਤ ਕੀਤੀ ਹੋਵੇਗੀ ! ਮੈਂ ਇਸ ਤਰ੍ਹਾਂ ਦੇ ਸਵਾਲਾਂ ਵਿੱਚ ਉਲਝੀ ਰਹਿੰਦੀ। ਪਰ ਮੈਂ ਆਪਣਾ ਕੰਮ ਬੜੇ ਧਿਆਨ ਨਾਲ ਕਰਦੀ। ਜੇਕਰ ਕਿਸੇ ਪੁਲੀਸ ਅਧਿਕਾਰੀ ਦਾ ਕਿਸੇ ਕੰਮ ਬਾਰੇ ਜਾਂ ਕਿਸੇ ਫਾਈਲ ਬਾਰੇ ਜਾਂ ਕਿਸੇ ਵਿਅਕਤੀ ਬਾਰੇ ਕੋਈ ਸਵਾਲ ਹੁੰਦਾ ਤਾਂ ਮੈਂ ਬੜੀ ਫੁਰਤੀ ਨਾਲ ਸੁਲਝੇ ਹੋਏ ਢੰਗ ਨਾਲ ਜਵਾਬ ਦਿੰਦੀ। ਮੈਂ ਤੇਜ਼ੀ ਨਾਲ ਕੰਮਪਿਊਟਰ 'ਤੇ ਹੱਥ ਚਲਾਉਂਦੀ, ਉ ਸਨੂੰ ਦਿਖਾਉਣ ਵਾਸਤੇ ਕਿ ਮੈਨੂੰ ਸਾਰੇ ਸਿਸਟਮ ਦੀ ਚੰਗੀ ਜਾਣਕਾਰੀ ਹੈ। ਜਿਸ ਦਿਨ ਪੀਟਰ ਕੰਮ ਤੇ ਨਾ ਆਉਂਦਾ, ਉਸ ਦਿਨ ਮੈਨੂੰ ਸੁਖ ਦਾ ਸਾਹ ਆਉਂਦਾ। ਮੈਂ ਹਲਕਾ ਹਲਕਾ ਮਹਿਸੂਸ ਕਰਦੀ।

ਪੀਟਰ ਜੌਹਨਸਟਨ ਬੜਾ ਮਿੱਠ ਬੋਲੜਾ ਸੀ। ਬਹੁਤ ਸਰਲ ਜਿਹਾ ਲਗਦਾ ਸੀ। ਕੋਈ ਆਕੜ ਫਾਕੜ ਨਹੀਂ ਸੀ। ਪਰ ਸੀ ਤਾਂ ਮੇਰਾ ਸੁਪਰਵਾਈਜ਼ਰ ਹੀ। ਭਾਵੇਂ ਉਸ ਨੇ ਕਦੇ ਮੇਰੇ ਕੰਮ ਵਿੱਚ ਕੋਈ ਦਖਲ ਅੰਦਾਜ਼ੀ ਨਹੀਂ ਸੀ ਕੀਤੀ, ਪਰ ਫਿਰ ਵੀ ਮੈਨੂੰ ਚੰਗਾ ਨਹੀਂ ਸੀ ਲਗਦਾ ਕਿ ਉਹ ਮੇਰੇ ਕੋਲ ਆ ਕੇ ਬੈਠੇ। ਉਸ ਦੀਆਂ ਤੇਜ਼ ਪੁਲੀਸ ਵਾਲੀਆਂ ਅੱਖਾਂ ਮੇਰੇ 'ਤੇ ਟਿਕੀਆਂ ਰਹਿਣ।

ਇਕ ਦਿਨ ਮੈਂ ਕਾਫੀ ਬਰੇਕ ਤੇ ਸਾਂ। ਮੈਂ ਕਾਫੀ ਸ਼ਾਪ ਵਿੱਚ ਬੈਠੀ ਸਾਂ। ਪੀਟਰ ਨੇ ਕਾਫੀ ਲਈ ਤੇ ਮੇਰੇ ਤੋਂ ਪੁੱਛ ਕੇ ਮੇਰੇ ਸਾਹਮਣੇ ਵਾਲੀ ਕੁਰਸੀ ਤੇ ਬੈਠ ਗਿਆ। ਸਿੱਖ ਧਰਮ ਬਾਰੇ ਉਸਨੇ ਮੇਰੇ ਤੋਂ ਕੁਝ ਜਾਣਕਾਰੀ ਲੈਣੀ ਚਾਹੀ। ਮੈਂ ਆਪਣੀ ਬੁੱਧੀ ਅਨੁਸਾਰ ਉਸ ਦੇ ਹਰ ਸਵਾਲ ਦਾ ਜਵਾਬ ਦਿੱਤਾ। ਫਿਰ ਉਸ ਨੇ ਸਿੱਖ ਧਰਮ ਨਾਲ ਸਬੰਧਤ ਕੋਈ ਕਿਤਾਬ ਮੰਗੀ, ਜਿਸ ਨੂੰ ਪੜ੍ਹ ਕੇ ਉਹ ਸਿੱਖ ਧਰਮ ਬਾਰੇ ਪੂਰੀ ਜਾਣਕਾਰੀ ਲੈ ਸਕੇ। ਚੰਗੀ



ਸੁਰਿੰਦਰ ਗੀਤ

ਕਿਸਮਤ ਨਾਲ ਮੇਰੇ ਕੋਲ ਡਾ: ਗੋਪਾਲ ਸਿੰਘ ਹੋਰਾਂ ਦੀ ਲਿਖੀ ਪੁਸਤਕ ਪਈ ਸੀ। ਮੇਰੇ ਬਾਪੂ ਜੀ ਏਥੇ ਮੇਰੇ ਕੋਲ ਛੱਡ ਗਏ ਸਨ। ਹੁਣ ਮੈਨੂੰ ਕੁਝ ਹੌਸਲਾ ਜਿਹਾ ਹੋ ਗਿਆ ਸੀ ਇਹ ਮੇਰੀ ਨਿਗਰਾਨੀ ਨਹੀਂ ਕਰਦਾ ਸਗੋਂ ਮੇਰੇ ਚੋਂ ਕੁਝ ਭਾਲਣ ਦੀ ਕੋਸ਼ਿਸ਼ ਕਰਦਾ ਹੈ। ਸਿੱਖ ਧਰਮ ਅਤੇ ਸਿੱਖਾਂ ਬਾਰੇ ਜਾਨਣਾ ਚਾਹੁੰਦਾ ਹੈ।

ਅਗਲੀ ਸਵੇਰੇ ਮੈਂ ਕੀਤੇ ਵਾਅਦੇ ਅਨੁਸਾਰ ਡ. ਗੋਪਾਲ ਸਿੰਘ ਹੋਰਾਂ ਦੀ ਲਿਖੀ "ਸਿੱਖ ਹਿਸਟਰੀ "ਪੀਟਰ ਦੇ ਦਫਤਰ ਜਾ ਉਸਦੀ ਟੇਬਲ ਤੇ ਰੱਖ ਆਈ। ਉਹ ਆਪ ਉਸ ਸਮੇਂ ਦਫਤਰ ਵਿਚ ਨਹੀਂ ਸੀ।

ਉਸ ਦਿਨ ਮੈਂ ਪੀਟਰ ਦੀ ਉਡੀਕ ਕਰ ਰਹੀ ਸਾਂ। ਮੈਨੂੰ ਪਤਾ ਸੀ ਕਿ ਉਹ ਜ਼ਰੂਰ ਮੇਰਾ ਧੰਨਵਾਦ ਕਰਨ ਆਵੇਗਾ। ਤੇ ਹਾਂ , ਏਸੇ ਤਰ੍ਹਾਂ ਹੀ ਹੋਇਆ। ਉਹ ਮੇਰੇ ਦਫਤਰ ਆਇਆ। ਉਸਦੇ ਹੱਥ ਵਿੱਚ ਓਹੋ ਹੀ ਮੋਟੀ ਭਾਰੀ ਕਿਤਾਬ ਫੜੀ ਹੋਈ ਸੀ। ਉਸਦੇ ਚੇਹਰੇ ਤੇ ਇਕ ਵੱਖਰੀ ਕਿਸਮ ਦੀ ਮੁਸਕਰਾਹਟ ਸੀ। ਉਸ ਪ੍ਰਤੀ, ਅੱਜ ਮੇਰਾ ਰਵੱਈਆ ਵੀ ਕੁਝ ਬਦਲਿਆ ਹੋਇਆ ਸੀ। ਮੈਨੂੰ ਉਹ ਸ਼ੁਪਰਵਾਈਜ਼ਰ ਨਾਲੋਂ ਦੋਸਤ ਜਿਆਦਾ ਪ੍ਰਤੀਤ ਹੋ ਰਿਹਾ ਸੀ।

ਉਸਨੇ ਕਿਤਾਬ ਲਈ ਮੇਰਾ ਧੰਨਵਾਦ ਕੀਤਾ ਤੇ ਪੜ੍ਹ ਕੇ ਵਾਪਿਸ ਕਰਨ ਦਾ ਵਾਅਦਾ ਕੀਤਾ। ਨਾਲ ਹੱਸ ਕੇ ਮੁਸਕਰਾ ਕੇ ਇਹ ਵੀ ਕਹਿ ਦਿੱਤਾ ਕਿ ਕਿਤਾਬ ਬਹੁਤ ਵਡੀ ਹੈ ਇਸ ਲਈ ਪੜ੍ਹਨ 'ਚ ਕਾਫੀ ਸਮਾਂ ਲਗੇਗਾ। ਮੈਂ ਹੱਸ ਪਈ ਤੇ ਆਖਿਆ, "ਕੋਈ ਗੱਲ ਨਹੀਂ ਜਿੰਨੀ ਦੇਰ ਮਰਜ਼ੀ ਰੱਖੋ।"

ਤੇ ਇਸਤੋਂ ਬਾਦ ਪੀਟਰ ਦਾ ਮੇਰੇ ਕਮਰੇ 'ਚ ਆਉਣਾ ਘੱਟ ਗਿਆ ਸੀ। ਪਤਾ ਨਹੀਂ ਕਿਉਂ ? ਸ਼ਾਇਦ ਉਸਨੂੰ ਪਤਾ ਲਗ ਗਿਆ ਹੈ ਕਿ ਅਸੀਂ ਬਹੁਤ ਮਿਹਨਤੀ ਲੋਕ ਹਾਂ। ਇਹ ਵੀ ਹੋ ਸਕਦਾ ਹੈ ਕਿ ਉਸਨੂੰ ਉਸਦੇ ਸਵਾਲਾਂ ਦੇ ਜਵਾਬ ਮਿਲ ਗਏ ਹੋਣ ! ਕੁਝ ਵੀ ਹੋਵੇ... !

ਕਾਫੀ ਦਿਨਾਂ ਬਾਦ ਉਹ ਪਹਿਲਾਂ ਦੀ ਤਰ੍ਹਾਂ ਆਪਣਾ ਕੌਫੀ ਨਾਲ ਭਰਿਆ ਕੱਪ ਲੈ ਮੇਰੇ ਦਫਤਰ ਆ ਗਿਆ। ਪਹਿਲਾਂ ਦੀ ਤਰ੍ਹਾਂ ਉਸਨੇ ਮੇਰੇ ਤੋਂ ਬੈਠਣ ਦੀ ਇਜਾਜ਼ਤ ਮੰਗੀ। ਹੁਣ ਮੈਂ ਅੰਦਰੋਂ ਦੁੱਖੀ ਹੋ ਕੇ ਨਹੀਂ ਸਗੋਂ ਬੜੇ ਚਾਅ ਨਾਲ ਬੈਠਣ ਲਈ ਕਿਹਾ ਸੀ।

ਉਸਨੇ ਕੌਫੀ ਦੀ ਘੁੱਟ ਭਰਦਿਆਂ ਮੇਰੇ ਚਿਹਰੇ ਤੇ ਨਿਗਾਹ ਟਿਕਾ ਕੇ ਬੜੇ ਹੀ ਵੱਖਰੇ ਅੰਦਾਜ਼ 'ਚ ਕਿਹਾ "ਸਿੱਖਜ਼ ਆਰ ਵੈਰੀ ਵੰਡਰਫੁੱਲ ਪੀਪਲ।"

ਮੈਂ ਅੰਦਰੋਂ ਅੰਦਰੀਂ ਬਹੁਤ ਖੁਸ਼ ਸਾਂ। ਮੈਂ ਪੀਟਰ ਬਾਰੇ ਕੀ ਸੋਚ ਰਹੀ ਸਾਂ ਅਤੇ ਕੀ ਨਿਕਲਿਆ। ਨਾਲ ਹੀ ਉਸਨੇ ਮੇਰੇ ਨਾਲ ਇਕ ਪੰਜਾਬੀ ਸਿੱਖ ਦੀ ਕਹਾਣੀ ਸਾਂਝੀ ਕੀਤੀ ਕਿ ਕਿਵੇਂ ਉਸਨੇ ਉਸਨੂੰ ਗੁਰਦੁਆਰੇ ਚੋਂ ਫੜਿਆ ਸੀ ਜੋ ਆਪਣੀ ਪਤਨੀ ਦਾ ਕਤਲ ਕਰਕੇ ਗੁਰਦੁਆਰੇ ਚਲਾ ਗਿਆ ਸੀ। ਹੁਣ ਤੱਕ ਮੈਂ ਪੀਟਰ ਨਾਲ ਵਿਚਾਰ ਵਿਟਾਂਦਰਾ ਕਰਨ ਦੇ ਸਮਰੱਥ ਹੋ ਗਈ ਸਾਂ ਜਾਂ ਇਸ ਤਰ੍ਹਾਂ ਕਹਿ ਲਵੋ ਕਿ ਮੈਂ ਉਸ ਦੇ ਕਾਫੀ ਨਜ਼ਦੀਕ ਹੋ ਗਈ ਸਾਂ। ਮੈਂ ਉਸ ਨਾਲ ਕਦੇ ਕੈਨੇਡਾ ਦੀ ਪੁਲੀਸ ਅਤੇ ਕਦੇ ਪੰਜਾਬ ਪੁਲੀਸ ਬਾਰੇ ਗੱਲ-ਬਾਤ ਕਰਦੀ। ਕਦੇ ਕਦੇ ਰਸਮ ਰਿਵਾਜਾਂ ਦੀ ਲੜੀ ਸ਼ੁਰੂ ਹੋ ਜਾਂਦੀ। ਵਰਤਾਲਾਪ ਚਲਦਾ ਹੀ ਰਹਿੰਦਾ।

ਉਸਦੇ ਮੂੰਹੋਂ ਕਤਲ ਵਾਲੀ ਕਹਾਣੀ ਸੁਣ ਕੇ ਮੈਂ ਆਪਣੇ ਵਿਚਾਰ ਦੱਸਣੇ ਸ਼ੁਰੂ ਕਰ ਦਿੱਤੇ। ਮੈਂ ਕਿਹਾ, "ਇਹ ਇਰਾਦਾ ਕਤਲ ਨਹੀ ਸੀ। ਉਹ ਤਾਂ ਆਪਣੀ ਪੰਜਾਬੀ ਆਦਤ ਅਨੁਸਾਰ ਵੇਲਣਾ ਆਪਣੀ ਪਤਨੀ ਦੇ ਹੱਥੋਂ ਫੜ ਕੇ ਉਸਦੇ ਸਿਰ ਤੇ ਮਾਰ ਕੇ ਆਪਣੀ ਤਾਕਤ ਜਾਂ ਆਪਣੇ ਮਰਦ ਹੋਣ ਦਾ ਅਹਿਸਾਸ ਹੀ ਦਿਵਾਉਣਾ ਚਾਹੁੰਦਾ ਸੀ।"

ਮੇਰੀ ਇਹ ਗੱਲ ਸੁਣ ਕੇ ਉਸ ਨੇ ਮੇਰਾ ਮੋਢਾ ਥੱਪ ਥੱਪਾਇਆ ਤੇ ਆਖਿਆ, "ਸੁਰਿੰਦਰ ! ਯੂ ਆਰ ਵੈਰੀ ਇਨਟੈਲੀਜੈਂਟ। " ਉਸ ਦੇ ਮੂਹੋਂ ਇਹ ਸ਼ਬਦ ਸੁਣ ਕੇ ਮੇਰੀ ਖੁਸ਼ੀ ਦਾ ਕੋਈ ਟਿਕਾਣਾ ਨਹੀਂ ਸੀ। ਮੈਂ ਅੰਦਰੋਂ ਅੰਦਰ ਬਹੁਤ ਵਧੀਆ ਮਹਿਸੂਸ ਕਰ ਰਹੀ ਸੀ। ਉਸ ਨੇ ਮੈਨੂੰ ਦਸਿਆ ਕਿ ਕੋਰਟ ਨੇ ਵੀ ਉਸ ਉਪਰ ਇਰਾਦਾ ਕਤਲ ਦਾ ਕੇਸ ਨਹੀਂ ਸੀ ਪਾਇਆ। ਉਸ ਨੂੰ ਸੈਕਿੰਡ ਡਿਗਰੀ ਮਾਰਡਰ ਦੀ ਸਜ਼ਾ ਹੋਈ ਸੀ।

ਪੀਟਰ ਨਾਲ ਗੱਲ-ਬਾਤ ਕਰਦਿਆਂ ਮੈਨੂੰ ਹੈਰਾਨੀ ਇਸ ਗੱਲ ਦੀ ਹੋਇਆ ਕਰਦੀ ਸੀ ਕਿ ਉਹ ਦੋਸ਼ੀਆਂ ਨੂੰ ਵੀ ਬੜੀ ਚੰਗੀ ਨਜ਼ਰ ਨਾਲ ਦੇਖਦਾ ਸੀ। ਉਹ ਹਰ ਦੋਸ਼ ਦੇ ਪਿੱਛੇ ਦੀ ਕਹਾਣੀ ਜਾਨਣ ਦੀ ਕੋਸ਼ਿਸ਼ ਕਰਦਾ ਸੀ। ਉਸ ਦੀ ਹਰ ਗੱਲਬਾਤ ਮਨੁੱਖੀ ਅਧਿਕਾਰਾਂ ਦੀ ਤਰਜ਼ਮਾਨੀ ਕਰਦੀ ਸੀ। ਮਨੁੱਖਤਾ ਅਤੇ ਮਨੁੱਖੀ ਅਧਿਕਾਰਾਂ ਪ੍ਰਤੀ ਉਸ ਦੀ ਅਥਾਹ ਸ਼ਰਧਾ ਸੀ। ਕਈ ਵਾਰੀ ਉਹ ਦੋਸ਼ੀਆਂ ਨੂੰ ਵੀ ਚੰਗੇ ਇਨਸਾਨ ਕਹਿ ਦਿੰਦਾ ਸੀ। ਬਹੁਤ ਵਾਰੀ ਮੈਂ ਉਸਦੇ ਮੂੰਹੋਂ ਸੁਣਿਆ ਸੀ ਕਿ ਫਲਾਨਾ ਆਦਮੀ ਦੋਸ਼ੀ ਤਾਂ ਹੈ, ਪਰ ਮਾੜਾ ਨਹੀਂ ਹੈ , ਉਸਨੂੰ ਮੱਦਦ ਦੀ ਜਰੂਰਤ ਹੈ। ਸਾਨੂੰ ਚਾਹੀਂਦਾ ਹੈ ਕਿ ਉਸਦੀ ਮੱਦਦ ਕਰਕੇ ਉਸਨੂੰ ਵਾਪਿਸ ਸਮਾਜ ਵਿੱਚ ਲਿਆਈਏ।

ਉਸ ਵੇਲੇ ਮੇਰਾ ਧਿਆਨ ਪੰਜਾਬ ਪੁਲੀਸ ਵੱਲ ਚਲਾ ਜਾਂਦਾ ਕਿ ਉਹ ਕਿਵੇਂ ਲੋਕਾਂ ਤੇ ਝੂਠੇ ਕੇਸ ਪਾਉਂਦੇ ਹਨ, ਛੋਟੀ ਗੱਲ ਨੂੰ ਵੱਡੀ ਬਣਾ ਦਿੰਦੇ ਹਨ । ਪੈਸੇ ਲੈ ਕੇ ਕੇਸ ਖੁਰਦ- ਬੁਰਦ ਕਰ ਦਿੰਦੇ ਹਨ। ਸਬੂਤ ਮਿਟਾ ਦਿੰਦੇ ਹਨ ਜਾਂ ਸਬੂਤ ਬਣਾ ਲੈਂਦੇ ਹਨ। ਅਸਲੀ ਗੁਨਾਹਗਾਰ ਛੁੱਟ ਜਾਂਦਾ ਹੈ ਅਤੇ ਕੋਈ ਹੋਰ ਹੀ ਬੇਗੁਨਾਹ ਫਸਾ ਲਿਆ ਜਾਂਦਾ ਹੈ।

ਦਿਨ ਬੀਤਦੇ ਗਏ। ਪੀਟਰ ਮੈਨੂੰ ਬਹੁਤ ਚੰਗਾ ਲੱਗਣ ਲੱਗ ਪਿਆ। ਮੈਂ ਹਰ ਛੋਟੀ ਮੋਟੀ ਗੱਲ ਉਸ ਨਾਲ ਸਾਂਝੀ ਕਰ ਲੈਂਦੀ। ਹੁਣ ਉਹ ਮੈਨੂੰ ਮੇਰਾ ਦੋਸਤ ਜਾਪਦਾ ਸੀ। ਵੈਸਾਖੀ ਦਾ ਤਿਉਹਾਰ ਆ ਗਿਆ। ਵੇਸਾਖੀ ਵਾਲੇ ਦਿਨ ਕੈਲਗਰੀ ਗੁਰੂ ਘਰ 'ਚ ਸ਼ਾਮ ਨੂੰ ਬਹੁਤ ਵਧੀਆ ਕੀਰਤਨ ਦਰਬਾਰ ਸਜਣਾ ਸੀ। ਮੇਰਾ ਚਿੱਤ ਤਾਂ ਕਰਦਾ ਸੀ ਕਿ ਮੈਂ ਵੀ ਜਾਵਾਂ ਪਰ ਉਸ ਦਿਨ ਮੇਰੀ ਰਾਤ ਦੀ ਡਿਊਟੀ ਸੀ। ਦਫਤਰ ਦੇ ਅਸੂਲਾਂ ਅਨੁਸਾਰ ਬਹਾਨਾ ਬਣਾਉਣਾ ਮੁਸ਼ਕਿਲ ਸੀ। ਸੋ ਮੈਂ ਦਿਨੇ ਸੌਂ ਕੇ, ਆਪਣੀ ਨੀਂਦ ਪੂਰੀ ਕਰਕੇ ਸ਼ਾਮ ਨੂੰ ਸੱਤ ਕੁ ਵਜੇ ਕੰਮ ਤੇ ਚਲੀ ਗਈ।

**ਪੀਟਰ ਨਾਲ ਗੱਲ-ਬਾਤ ਕਰਦਿਆਂ ਮੈਨੂੰ ਹੈਰਾਨੀ ਇਸ ਗੱਲ ਦੀ ਹੋਇਆ ਕਰਦੀ ਸੀ ਕਿ ਉਹ ਦੋਸ਼ੀਆਂ ਨੂੰ ਵੀ ਬੜੀ ਚੰਗੀ ਨਜ਼ਰ ਨਾਲ ਦੇਖਦਾ ਸੀ। ਉਹ ਹਰ ਦੋਸ਼ ਦੇ ਪਿੱਛੇ ਦੀ ਕਹਾਣੀ ਜਾਨਣ ਦੀ ਕੋਸ਼ਿਸ਼ ਕਰਦਾ ਸੀ। ਉਸ ਦੀ ਹਰ ਗੱਲਬਾਤ ਮਨੁੱਖੀ ਅਧਿਕਾਰਾਂ ਦੀ ਤਰਜ਼ਮਾਨੀ ਕਰਦੀ ਸੀ। ਮਨੁੱਖਤਾ ਅਤੇ ਮਨੁੱਖੀ ਅਧਿਕਾਰਾਂ ਪ੍ਰਤੀ ਉਸ ਦੀ ਅਥਾਹ ਸ਼ਰਧਾ ਸੀ।**

ਮੈਂ ਆਪਣੀ ਸਕਿਊਰਟੀ ਵਾਲੀ ਚਾਬੀ ਨਾਲ ਦਰਵਾਜ਼ਾ ਖੋਲ੍ਹ ਕੇ ਦੋ ਕੁ ਕਦਮ ਹੀ ਅੱਗੇ ਗਈ ਸਾਂ ਕਿ ਪੀਟਰ ਆਪਣੇ ਦਫਤਰ ਚੋਂ ਨਿਕਲ ਆਇਆ।

"ਇਹ ਇਸ ਵੇਲੇ ਕੀ ਕਰਦਾ ਹੈ ?" ਮੈਂ ਆਪਣੇ ਆਪ 'ਨੂੰ ਕਿਹਾ।

ਹੈਲੋ ਹਾਏ ਕਹਿ ਕੇ ਮੈਨੂੰ ਪੁੱਛਣ ਲਗਾ," ਵਟ ਆਰ ਯੂ ਡੂਇੰਗ ਹਿਅਰ? ਦੀਅਰ ਇਜ਼ ਬਿਗ ਸੇਲੀਬਰੇਸ਼ਨ ਇਨ ਸਿੱਖ ਟੈਂਪਲ !" ਭਾਵ ਤੂੰ ਏਥੇ ਕੀ ਕਰ ਰਹੀ ਹੈਂ ? ਗੁਰਦੁਆਰੇ ਵਿੱਚ ਬਹੁਤ ਵੱਡਾ ਸਮਾਗਮ ਹੈ !

ਮੈਂ ਹੈਰਾਨ ਜਿਹੀ ਹੋ ਗਈ ਕਿ ਇਸਨੂੰ ਕਿਵੇਂ ਪਤਾ ਹੈ। ਖੈਰ ਮੈਂ ਕਹਿਣਾ ਸ਼ੁਰੂ ਕੀਤਾ ਕਿ ਅੱਜ ਮੇਰੀ ਡਿਊਟੀ ਹੈ। ਛੁੱਟੀ ਨਹੀਂ ਸੀ।

ਮੇਰਾ ਜਵਾਬ ਸੁਣ ਕੇ ਉਸ ਨੇ ਬੜੇ ਫਖਰ ਨਾਲ ਕਿਹਾ , "ਆਈ ਵੈਲ ਲੁੱਕ ਆਫਟਰ ਦਾ ਆਫਿਸ, ਯੂ ਕੈਨ ਗੋ ਟੂ ਸਿੱਖ ਟੈਂਪਲ ਐਂਡ ਇਨਜੁਆਏ !"

"ਭਾਵ ਮੈਂ ਦਫ਼ਤਰ ਦੇ ਕੰਮ ਦੀ ਖੁਦ ਦੇਖ ਭਾਲ ਕਰਾਂਗਾ। ਤੂੰ ਜਾ ਅਤੇ ਗੁਰਦਵਾਰੇ ਜਾ ਕੇ ਆਨੰਦ ਮਾਣ।"

ਮੈਂ ਘਰ ਵਾਪਿਸ ਆ ਗਈ। ਕੱਪੜੇ ਬਦਲ ਕੇ ਤਿਆਰ ਹੋ ਕੇ ਗੁਰੂ ਘਰ ਚਲੀ ਗਈ। ਮੈਂ ਅੱਜ ਤੱਕ ਸੋਚ ਰਹੀ ਹਾਂ ਕਿ ਇਸ ਧਰਤੀ 'ਤੇ ਇਸ ਤਰ੍ਹਾ ਦੇ ਵੀ ਲੋਕ ਹਨ !

## ਵਿਸ਼ਨੂ ਖਰੇ ਦੀ ਕਵਿਤਾ

# 'ਔਰ ਮੈਂ ਕਿਸ ਪਰ ਨਾਜ਼ ਕਰੂੰ'

## ਦਾ ਪੰਜਾਬੀ ਅਨੁਵਾਦ



**- ਮੂਲ ਲੇਖਕ : ਵਿਸ਼ਨੂ ਖਰੇ -**

ਬੁੱਢਿਆਂ ਦੁਆਰਾ ਨਾਮ ਪੁੱਛਣ ਦਾ ਵਰਤਾਰਾ ਹੁਣ ਨਹੀਂ ਰਿਹਾ।
ਪਹਿਲਾਂ ਕਿਤੇ ਵੀ ਜਾਂਦੇ :
ਟਿੰਕੂ ਤੋਂ ਕਟਿੰਗ ਕਰਵਾਉਣ,
ਗ਼ਫ਼ੂਰ ਦਰਜ਼ੀ ਤੋਂ ਕਮੀਜ਼ ਸਿਲਵਾਉਣ,
ਮੋਤੀ ਸੇਠ ਦੀ ਦੁਕਾਨ ਤੋਂ ਸੌਦਾ ਲੈਣ,
ਜਮਨਾ ਦੀ ਚੱਕੀ ਤੋਂ ਆਟਾ ਪਿਸਵਾਉਣ,
ਰਾਸ਼ਨ ਦੇ ਕਣਕ ਚੌਲ ਲੈਣ,
ਨਾਦਿਮ ਦੀ ਟਾਲ ਤੋਂ ਲੱਕੜਾਂ ਤੁਲਵਾਉਣ,
ਗੁਪਤਾ ਜਾਂ ਵਰਮਾ ਬੁੱਕ ਡਿੱਪੂ ਤੋਂ
ਕਿਤਾਬ ਕਾਪੀ ਖਰੀਦਣ,
ਬਾਬੂ ਲਾਲ ਪੇਂਟਰ ਦੇ
ਪਾਨ ਦੇ ਖੋਖੇ ਦੇ ਸਾਹਮਣੇ,
ਸਿਵਨੀ, ਪਿਪਰੀਆ, ਨਾਗਪੁਰ ਦੀ
ਕਿਸੇ ਟ੍ਰੇਨ ਚ ਬੈਠਣ,
ਜਾਂ ਐਵੇਂ ਕਿਸੇ ਦੋਸਤ ਦੇ ਘਰੇ ਵੀ।
ਬਸਤੀ ਦਾ ਕੋਈ ਨਾ ਕੋਈ ਅਜਿਹਾ ਬਜ਼ੁਰਗ
ਮਿਲ ਹੀ ਜਾਂਦਾ ਸੀ,
ਜੋ ਪੁੱਛ ਹੀ ਲੈਂਦਾ ਸੀ :

ਛਿੰਦਵਾੜਾ, ਮੱਧ ਪ੍ਰਦੇਸ਼ 'ਚ 9 ਫਰਵਰੀ 1940 ਨੂੰ ਜਨਮੇ ਵਿਸ਼ਨੂ ਖਰੇ ਬਹੁ ਪੱਖੀ ਪ੍ਰਤਿਭਾ ਦੇ ਮਾਲਕ ਸਨ। ਸ਼ਾਇਰ, ਅਨੁਵਾਦਕ, ਪੱਤਰਕਾਰ, ਸਾਹਿਤ ਅਧਿਆਪਨ ਆਦਿ ਕਈ ਖੇਤਰਾਂ ਵਿਚ ਉਨ੍ਹਾ ਦੀ ਅਮਿਟ ਛਾਪ ਹੈ। ਉਨ੍ਹਾ ਨੇ ਇੰਦੌਰ ਸਮਾਚਾਰ ਅਤੇ ਲਘੂ ਪਤ੍ਰਿਕਾ ਵਿਆਸ ਦੇ ਸੰਪਾਦਨ ਤੋਂ ਸ਼ੁਰੂ ਕਰਕੇ ਨਵਭਾਰਤ ਟਾਈਮਜ਼ ਤੇ ਟਾਈਮਜ਼ ਆਫ ਇੰਡੀਆ ਦੇ ਸੰਪਾਦਕ ਤਕ ਦਾ ਸਫ਼ਰ ਤੈਅ ਕੀਤਾ। ਸਾਹਿਤ ਅਕਾਦਮੀ ਦੇ ਉਪ ਸਕੱਤਰ ਰਹੇ। ਮੱਧ ਪ੍ਰਦੇਸ਼ ਅਤੇ ਦਿੱਲੀ ਦੀਆਂ ਯੂਨੀਵਰਸਿਟੀਆਂ ਵਿਚ ਅੰਗਰੇਜ਼ੀ ਸਾਹਿਤ ਪੜ੍ਹਾਇਆ। ਵਿਸ਼ਵ ਦੀ ਵਧੀਆ ਕਵਿਤਾ ਦਾ ਇਕੱਤ੍ਰੀਕਰਨ, ਸੰਪਾਦਨ ਅਤੇ ਅਨੁਵਾਦ ਕੀਤਾ। ਹਿੰਦੀ ਅਤੇ ਅੰਗਰੇਜ਼ੀ ਦੋਵਾਂ ਜ਼ਬਾਨਾਂ ਵਿਚ ਸਾਹਿਤ ਰਚਨਾ ਕੀਤੀ। ਏਕ ਗੈਰ ਰੂਮਾਨੀ ਸਮਯ, ਖ਼ੁਦ ਅਪਣੀ ਆਂਖ ਸੇ, ਸਬ ਕੀ ਆਵਾਜ਼ ਕੇ ਪਰਦੇ ਮੇ, ਪਿਛਲਾ ਬਾਕੀ, ਕਾਲ ਔਰ ਅਵਧੀ ਕੇ ਦਰਮਿਆਨ ਕਾਵਿ ਸੰਗ੍ਰਹਿ ਛਪੇ। 'ਆਲੋਚਨਾ ਕੀ ਪਹਿਲੀ ਕਿਤਾਬ' ਉਨ੍ਹਾ ਦੀ ਆਲੋਚਨਾ ਪੁਸਤਕ ਹੈ। ਉਨ੍ਹਾ ਨੂੰ ਫਿਨਲੈਂਡ ਦਾ ਰਾਸ਼ਟਰੀ ਐਵਾਰਡ, ਰਘੁਬੀਰ ਸਹਾਇ ਸਨਮਾਨ, ਮੈਥਲੀ ਸ਼ਰਨ ਗੁਪਤ ਸਨਮਾਨ, ਹਿੰਦੀ ਅਕਾਦਮੀ ਦਿੱਲੀ ਦਾ ਸਾਹਿਤਯਕਾਰ ਸਨਮਾਨ ਮਿਲੇ। ਉਨ੍ਹਾ ਦਾ ਦੇਹਾਂਤ 19 ਸਤੰਬਰ 2018 ਨੂੰ ਦਿੱਲੀ ਵਿਖੇ ਹੋਇਆ।



**ਅਨੁਵਾਦਕ : ਜਸਪਾਲ ਘਈ**

'ਕੀਹਦਾ ਪੁੱਤਰ ਏਂ ?'

ਅਜਿਹੀ ਅਟਪਟਾਹਟ 'ਚ ਪਿਓ ਦਾ ਨਾਂ ਦੱਸਦੇ ਸਾਂ ਜੋ ਅਟਪਟਾਹਟ ਉਸ ਦਾ ਨਾਂ ਲੈਂਦਿਆਂ ਜਾਂ ਲਿਖਦਿਆਂ ਹਾਲੇ ਤਕ ਨਹੀਂ ਗਈ। ਫਿਰ ਉਹ ਕਹਿੰਦਾ :

'ਅੱਛਾ, ਸੁੰਦਰ ਦਾ ਮੁੰਡਾ ਏਂ ।'
ਫਿਰ ਖੇਡ, ਸਕੂਲ, ਕਾਲਜ ਚ
ਬਾਪੂ ਦੀ ਵਡਿਆਈ ਕਰਦਿਆਂ ਪੁੱਛਦਾ :
'ਆਪਣੇ ਪਿਓ ਤੇ ਗਿਆ ਏਂ ਕਿ ਨਹੀਂ ?
ਕਲਾਸ ਚ ਕਿੰਨਵਾਂ ਨੰਬਰ ਆਉਂਦੈ ਤੇਰਾ ?
ਸੁੰਦਰ ਤਾਂ ਹਾਈ ਸਕੂਲ ਤਕ ਕਦੇ ਸੈਕੰਡ ਨਹੀਂ ਆਇਆ ।'

ਅਜੀਬ ਲਗਦੈ
ਕਿ ਤੁਹਾਡਾ ਪਿਓ ਕਦੇ ਛੋਟਾ ਵੀ ਹੁੰਦਾ ਸੀ ।
ਸਕੂਲ ਵੀ ਜਾਂਦਾ ਸੀ ।
ਖੇਡਦਾ ਵੀ ਸੀ ।
ਤੇ ਕੁਝ ਲੋਕ ਅਜਿਹੇ ਵੀ ਨੇ
ਜੋ ਉਹਦੇ ਬਾਰੇ
"ਸੁੰਦਰ ਐਸਾ ਸੀ
ਸੁੰਦਰ ਵੈਸਾ ਸੀ ।
ਸੁੰਦਰ ਐਹ ਕਰਦਾ ਸੀ
ਸੁੰਦਰ ਔਹ ਕਰਦਾ ਸੀ "
ਵਰਗੀਆਂ ਗੱਲਾਂ ਕਰ ਸਕਦੇ ਨੇ ।
ਫਿਰ ਅਜਿਹੇ ਲੋਕਾਂ ਦੇ ਪੈਰ ਵੀ ਛੂਹਣੇ ਹੀ ਪੈਂਦੇ ਸਨ।
ਤੇ ਉਹ ਦੇ ਦਿੰਦੇ ਸਨ ਆਸ਼ੀਰਵਾਦ ।
ਤੇ ਨਾਲ ਹੀ ਇਕ ਉਲਾਂਭਾ ਵੀ :

"ਤੇਰਾ ਪਿਓ ਹੁਣ ਕਿਸੇ ਨਾਲ ਮੇਲ ਜੋਲ ਈ ਨਹੀਂ ਰਖਦਾ।" ਤੁਹਾਨੂੰ ਇਹ ਸਾਰਾ ਕੁਝ ਚੰਗਾ - ਚੰਗਾ ਵੀ ਲਗਦਾ ਸੀ । ਮਾਂ ਉਦੋਂ ਤਕ ਗੁਜ਼ਰ ਚੁੱਕੀ ਸੀ । ਤੁਸੀਂ ਦੱਸਦੇ ਸਓ ਆਪਣੀਆਂ ਭੂਆ ਨੂੰ ਤੇ ਉਹ ਉਦਾਸ ਕੁਆਰੇ ਮਾਣ ਚ ਪਰੁੱਚੀ ਇਕ ਦੁਰੇਡੀ ਮੁਸਕਾਨ ਨਾਲ ਖੋ ਜਾਂਦੀਆਂ ਸਨ ਆਪਣੇ ਭਰਾ, ਯਾਨੀ ਤੁਹਾਡੇ ਪਿਤਾ ਦੇ ਅਤੀਤ ਵਿਚ, ਇਕ ਅੱਧ ਹੋਰ ਅਣਜਾਣੀ ਗੱਲ ਸੁਣਾਉਂਦਿਆਂ। ਕਦੇ ਕੋਈ ਹੋਰ ਬਜ਼ੁਰਗ ਦੇਰ ਤਕ ਵੇਖਦਾ ਰਹਿੰਦਾ ਤੇ ਕਹਿੰਦਾ :

"ਅੱਛਾ ਮੁਰਲੀਧਰ ਨਾਜਿਰ ਦਾ ਪੋਤਾ ਏਂ ।
ਵਾਹ ਬਈ ਵਾਹ ।
ਕਾਕਾ, ਤੂੰ ਤਾਂ ਵੇਖਿਆ ਹੋਣਾ ਆਪਣੇ ਦਾਦੇ ਨੂੰ।
ਸਾਰਾ ਸ਼ਹਿਰ ਹੁਣ ਵੀ ਯਾਦ ਕਰਦੈ ਉਹਨੂੰ ?"

ਰਮੇਸ਼, ਸੁਰੇਸ਼, ਸੁਰਿੰਦਰ, ਨਿਰਮਲ,
ਸੰਤੋਸ਼, ਪ੍ਰਮੋਦ, ਪ੍ਰੇਮ ਕੁਮਾਰ
ਹਰੀਸ਼ੰਕਰ, ਇੰਦਰਵੀਰ, ਬਰਕਤ, ਵਿਸ਼ਨੂ
ਸ਼ੇਖ਼ ਨੂਰ, ਅਸ਼ਫ਼ਾਕ ਹੁਸੈਨ, ਸ਼ੇਖ਼ ਇਸਹਾਕ,
ਫ਼ਰਾਂਸਿਸ ਅਲੈਗਜ਼ੈਂਡਰ
ਇਹ ਸਾਰੇ ਸਾਡੇ ਸਿਰਫ ਅਸਲੀ ਨਾਂ ਸਨ।
ਨਹੀਂ ਤਾਂ ਅਸੀਂ ਕਿਸੇ ਦੇ ਪੁੱਤਰ
ਕਿਸੇ ਦੇ ਦੋਹਤੇ
ਤੇ ਕਿਸੇ ਦੇ ਪੋਤੇ ਸਾਂ।
ਜੋ ਆਪਣੇ ਖਾਨਦਾਨੀ ਸ਼ਜਰੇ ਤੋਂ ਜਾਣੇ ਜਾਂਦੇ ਸਾਂ।
ਘੱਟੋ ਘੱਟ ਤਿੰਨ ਪੀੜ੍ਹੀਆਂ ਦੇ ਨਾਂ ਯਾਦ ਰੱਖਣੇ
ਫ਼ਖ਼ਰ ਦੀ ਗੱਲ ਮੰਨੀ ਜਾਂਦੀ ਸੀ।
ਫਿਰ ਦੂਜੇ ਅਸਲੀ ਤੇ ਮੂੰਹ ਬੋਲੇ ਰਿਸ਼ਤਿਆਂ ਦੀ ਇਕ ਹੋਰ ਲਿਸਟ ਸੀ।
ਵੀਹ ਹਜ਼ਾਰ ਦੀ ਆਬਾਦੀ 'ਚ
ਹਰ ਕੋਈ ਕਿਸੇ ਨਾ ਕਿਸੇ ਦਾ ਕੁਝ ਨਾ ਕੁਝ ਲਗਦਾ ਸੀ।
ਕਸਬਾ ਕਿੱਥੋਂ ਸੀ, ਇਹ ਤਾਂ ਇਕ ਟੱਬਰ ਸੀ।

ਕਈ ਸਾਲ ਬਾਅਦ ਤਕ
ਪਿਓ ਦਾਦੇ ਨੂੰ ਜਾਣਨ ਵਾਲੇ
ਕਦੇ ਕਦਾਈਂ ਮਿਲਦੇ ਰਹੇ।
ਪਿਪਰੀਆ, ਜਬਲਪੁਰ, ਬੈਤੂਰ, ਖਾਂਡਵਾ, ਰਾਏਪੁਰ ।
ਕੋਈ ਕੋਈ ਤਾਂ ਦਿੱਲੀ ਚ ਵੀ।

ਅੱਜ ਕਿਸੇ ਬੱਚੇ ਜਾਂ ਗੱਭਰੂ ਤੋਂ
ਉਸ ਦੇ ਪਿਓ ਜਾਂ ਦਾਦੇ ਦਾ ਨਾਂ ਪੁੱਛਦਿਆਂ
ਡਰ ਜਾਂਦਾ ਹਾਂ।
ਪਹਿਲੀ ਗੱਲ ਤਾਂ ਇਹ
ਕਿ ਮੇਰੇ ਚ ਹਾਲੇ ਤਕ ਮੌਜੂਦ ਹੈ ਉਹ ਲੜਕਾ
ਜੋ ਕਦੇ ਆਪਣੇ ਪਿਓ ਜਾਂ ਦਾਦੇ ਦੇ ਨਾਂ ਦੇ
ਲਾਇਕ ਨਹੀਂ ਹੋ ਸਕਿਆ।

ਫਿਰ ਉਨ੍ਹਾ ਦੇ ਰੰਗ ਢੰਗ ਹੀ ਅਜੀਬ ਨੇ ਅਜਕਲ
ਨਾਲੇ ਅਣਜਾਣ ਗੱਭਰੂ ਪਤਾ ਨਹੀਂ ਕੀ ਸੋਚੇ ?
ਤੇ ਉਸ ਤੋਂ ਕੀ ਸੁਣਨ ਨੂੰ ਮਿਲੇ ?
ਕਈ ਕਾਰਨਾਂ ਕਰਕੇ ਮਾਪਿਆਂ ਦਾ ਨਾਂ ਦੱਸਿਆ ਨਹੀਂ ਜਾਂਦਾ ।
ਸਗੋਂ ਫ਼ਖ਼ਰ ਕੀਤਾ ਜਾਂਦਾ ਹੈ
ਕਈ ਹੋਰ ਗੱਲਾਂ ਤੇ ।
ਕਿਸ ਦੇ ਕੋਲ ਕਿੰਨਾ ਹੈ ?
ਕੌਣ 'ਕਿਸ ਕਿਸ' ਨੂੰ ਜਾਣਦਾ ਹੈ ?
ਕਿੱਥੋਂ ਤਕ ਪਹੁੰਚ ਹੈ ਕਿਸੇ ਦੀ ?
ਇਹੋ ਜਾਣਨਾ ਚਾਹੁੰਦੇ ਨੇ ਸਾਰੇ ।
ਤੇ ਜੇ ਅੱਗੋਂ ਉਸ ਨੇ ਅਜਿਹਾ ਕੁਝ ਪੁੱਛ ਲਿਆ ਮੈਥੋਂ
ਤਾਂ ਦੱਸਣ ਲਈ ਮੇਰੇ ਕੋਲ ਅਜਿਹਾ ਕੁਝ ਵੀ ਨਹੀਂ ।

# ਸ਼ਾਇਰਾ ਸੁਰਿੰਦਰ ਗੀਤ
## ਹੋਏ ਸਰੋਤਿਆਂ ਦੇ ਰੂਬਰੂ

**ਚੰਡੀਗੜ੍ਹ :** ਪੰਜਾਬ ਕਲਾ ਪਰਿਸ਼ਦ ਚੰਡੀਗੜ੍ਹ ਵੱਲੋਂ ਲੜੀਵਾਰ ਸਾਹਿਤਕ ਪ੍ਰੋਗਰਾਮ ਤੇਰੇ ਸਨਮੁਖ ਤਹਿਤ ਕਲਾ ਭਵਨ ਵਿਖੇ ਇਕ ਕਰਵਾਏ ਗਏ ਸਮਾਗਮ ਵਿਚ ਕੈਨੇਡਾ ਵਸਦੀ ਸ਼ਾਇਰਾ ਸੁਰਿੰਦਰ ਗੀਤ ਪਾਠਕਾਂ ਦੇ ਰੂਬਰੂ ਹੋਏ। ਸੁਰਿੰਦਰ ਗੀਤ ਨੇ ਆਪਣੇ ਜੀਵਨ ਦਾ ਸੰਘਰਸ਼, ਲਿਖਣ ਦਾ ਸ਼ੌਕ ਤੇ ਆਪਣੀ ਲਿਖਣ ਪ੍ਰਕਿਰਿਆ ਬਾਰੇ ਸਰੋਤਿਆਂ ਤੇ ਪਾਠਕਾਂ ਨੂੰ ਜਾਣੂੰ ਕਰਵਾਇਆ। ਉਨ੍ਹਾਂ ਆਖਿਆ ਕਿ ਉਨ੍ਹਾਂ ਦੇ ਦਾਦੇ ਦੀਆਂ ਬ੍ਰਿਟਿਸ਼ ਆਰਮੀ ਬਾਰੇ ਗੱਲਾਂ ਸੁਣ ਕੇ ਅੰਗਰੇਜ਼ ਬੜੇ ਪ੍ਰਭਾਵਿਤ ਹੋਏ। ਉਨ੍ਹਾਂ ਇਹ ਵੀ ਆਖਿਆ ਕਿ ਉਨ੍ਹਾਂ ਨੂੰ ਸ਼ਾਇਰ ਡਾ. ਸੁਰਜੀਤ ਪਾਤਰ ਨੇ ਬਣਾਇਆ। ਸੁਰਿੰਦਰ ਗੀਤ ਨੇ ਆਪਣੀ ਕਾਵਿ ਟੁਕੜੀ—'ਦੇਸ਼ ਬੇਗਾਨੇ ਆਕੇ ਮੈਂ ਇਕ ਲੱਪ ਖ੍ਰੀਦੀ ਸਾਹਾਂ ਦੀ, ਸਾਰੀ ਉਮਰਾ ਮੈਂ ਉਨ੍ਹਾਂ ਦੀ ਕੀਮਤ ਕਿਸ਼ਤਾਂ ਦਾ ਵਿਚ ਤਾਰੀ ਹੈ', ਸੁਣਾਇਆ। ਸਰੋਤਿਆਂ ਨੂੰ ਜੀਓ ਆਖਦਿਆਂ ਪਰਿਸ਼ਦ ਦੇ ਸਕੱਤਰ ਡਾ. ਲਖਵਿੰਦਰ ਜੌਹਲ ਨੇ ਸੁਰਿੰਦਰ ਗੀਤ ਦੀਆਂ ਕਿਤਾਬਾਂ ਤੇ ਕਾਵਿ ਕਲਾ ਦੇ ਸਫਰ ਬਾਰੇ ਦੱਸਿਆ। ਡਾ. ਸੁਰਜੀਤ ਪਾਤਰ ਨੇ ਪ੍ਰਧਾਨਗੀ ਭਾਸ਼ਣ ਵਿੱਚ ਆਖਿਆ ਕਿ ਸੁਰਿੰਦਰ ਪਿਆਰੀ ਸ਼ਖ਼ਸੀਅਤ ਦੀ ਮਾਲਕ ਤੇ ਸੂਖਮ ਭਾਵਾਂ ਵਾਲੀ ਕਵਿੱਤਰੀ ਹੈ। ਇਸ ਮੌਕੇ ਡਾ. ਨਰੇਸ਼ ਦੀ ਸੁਰਿੰਦਰ ਗੀਤ ਦੀ ਕਾਵਿ ਕਲਾ ਬਾਰੇ ਲਿਖੀ ਕਿਤਾਬ ਵੀ ਰਿਲੀਜ਼ ਕੀਤੀ ਗਈ। ਪਰਿਸ਼ਦ ਵਲੋਂ ਸੁਰਿੰਦਰ ਗੀਤ ਦਾ ਸਨਮਾਨ ਕੀਤਾ ਗਿਆ। ਪਰਿਸ਼ਦ ਦੇ ਉਪ ਚੇਅਰਮੈਨ ਡਾ. ਯੋਗਰਾਜ ਨੇ ਧੰਨਵਾਦੀ ਸ਼ਬਦ ਆਖਦਿਆਂ ਸੁਰਿੰਦਰ ਗੀਤ ਦੇ ਕਾਵਿਕ ਪੱਖਾਂ ਬਾਰੇ ਵਿਸਥਾਰਪੂਰਵਕ ਜਾਣਕਾਰੀ ਦਿੱਤੀ। ਮੰਚ ਸੰਚਾਲਨ ਪ੍ਰੀਸ਼ਦ ਦੇ ਮੀਡੀਆ ਅਧਿਕਾਰੀ ਨਿੰਦਰ ਘੁਗਿਆਣਵੀ ਨੇ ਕੀਤਾ। ਇਸ ਮੌਕੇ ਲੇਖਕ, ਪਾਠਕ ਤੇ ਕਈ ਕਲਾਕਾਰ ਮੌਜੂਦ ਰਹੇ। ਗਾਇਕ ਗੁਰਿੰਦਰ ਗੈਰੀ ਤੇ ਜੱਜ ਸੰਧੂ ਨੇ ਗੀਤ ਪੇਸ਼ ਕੀਤੇ।



# ਮਿੰਨੀ ਕਹਾਣੀਆਂ

*ਮਿੰਨੀ ਕਹਾਣੀ, ਹੋਰ ਵਿਧਾਵਾਂ ਦੇ ਮੁਕਾਬਲੇ ਨਵੀਂ ਵਿਧਾ ਹੈ। ਭਾਵੇਂ ਛੋਟੇ ਆਕਾਰ ਦੀਆਂ ਰਚਨਾਵਾਂ ਦਾ ਪ੍ਰਚਲਨ ਪੰਜਾਬੀ ਅਤੇ ਭਾਰਤੀ ਸਾਹਿਤ ਵਿਚ ਪ੍ਰਚਲਿਤ ਹੈ, ਜਿਵੇਂ ਬੋਧ ਕਥਾਵਾਂ, ਜਾਤਕ ਕਥਾਵਾਂ, ਪਦੰਚਤੰਤਰ ਦੀਆਂ ਕਹਾਣੀਆਂ ਤੇ ਪੰਜਾਬੀ ਵਿਚ ਜਨਮ ਸਾਖੀਆਂ ਆਦਿ। ਚੁਟਕਲੇ ਵੀ ਜੇਕਰ ਅਰਥ ਸੰਚਾਰ ਕਰ ਰਹੇ ਹੋਣ ਤਾਂ ਉਹ ਵੀ ਕਾਫ਼ੀ ਪਸੰਦ ਕੀਤੇ ਜਾਂਦੇ ਹਨ। ਇਨ੍ਹਾਂ ਸਾਰੀਆਂ ਮਿੰਨੀ ਰਚਨਾਵਾਂ ਕਰਕੇ ਹੀ, ਮਿੰਨੀ ਕਹਾਣੀ ਵਿਧਾ ਦਾ ਮੁਹਾਂਦਰਾ ਸਪਸ਼ਟ ਹੋਣ ਵਿਚ ਦਿੱਕਤ ਆਈ ਹੈ, ਪਰ ਹੌਲੀ ਹੌਲੀ ਇਸ ਦਾ ਰੂਪ ਪ੍ਰਵਾਨਿਤ ਵੀ ਹੋਇਆ ਹੈ ਤੇ ਵਿਧਾ ਪਾਠਕਾਂ ਦੀ ਮਨਭਾਉਣੀ ਵਿਧਾ ਵੀ ਬਣੀ ਹੈ। ਗ਼ੌਰਤਲਬ ਮਿੰਨੀ ਕਹਾਣੀਆਂ ਦੇ ਕਾਲਮ ਤਹਿਤ, ਇਸ ਸਾਹਿਤਕ ਵਿਧਾ ਰਾਹੀਂ, ਜਿਥੇ ਦਿਲ ਟੁੰਬਦੀਆਂ ਰਚਨਾਵਾਂ ਪੇਸ਼ ਕੀਤੀਆਂ ਜਾਣਗੀਆਂ, ਉਥੇ ਵੰਨ ਸੁਵੰਨੇ ਵਿਸ਼ਿਆਂ ਨੂੰ ਲੈ ਕੇ ਰਚਨਾਵਾਂ ਵੀ ਸ਼ਾਮਿਲ ਕੀਤੀਆਂ ਜਾਣਗੀਆਂ।*

*ਇਸ ਸਾਹਿਤਕ ਵਿਧਾ, ਭਾਵ ਮਿੰਨੀ ਰਚਨਾਵਾਂ ਤੋਂ ਅਲਗ, ਸਾਹਿਤਕ ਮੁਹਾਂਦਰੇ ਵਾਲੀ, ਸਮਾਜ ਦੇ ਪਾਤਰਾਂ ਨੂੰ ਲੈ ਕੇ ਰਚੀ ਗਈਆਂ ਰਚਨਾਵਾਂ, ਤੁਹਾਡੇ ਸਨਮੁਖ ਹੋਣਗੀਆਂ। ਪੇਸ਼ ਨੇ ਇਸ ਪਹਿਲੀ ਕਿਸ਼ਤ ਵਿਚ ਕੁਝ ਰਚਨਾਵਾਂ:*

**ਪੇਸ਼ਕਸ਼ : ਡਾ. ਸ਼ਿਆਮ ਸੁੰਦਰ ਦੀਪਤੀ, ਜਗਦੀਸ਼ ਰਾਏ ਕੁਲਰੀਆਂ**

ਮੋ: 98158-08506, 95018-77033

## ਮੋਢਾ



**ਜਸਬੀਰ ਢੰਡ**

ਐਂਬੂਲੈਂਸ ਵਿਚੋਂ ਕੱਢ ਕੇ ਪਾਪਾ ਦੀ ਮ੍ਰਿਤਕ ਦੇਹ ਘਰ ਦੇ ਵਿਹੜੇ ਵਿਚ ਰੱਖ ਦਿੱਤੀ ਗਈ ਹੈ। ਰੋਣ-ਕੁਰਲਾਹਟ ਮੱਚਿਆ ਹੋਇਆ ਹੈ। ਸਾਨੂੰ ਚਾਰਾਂ ਭੈਣਾਂ ਅਤੇ ਮੰਮੀ ਨੂੰ ਰਿਸ਼ਤੇਦਾਰ ਔਰਤਾਂ ਚੁੱਪ ਕਰਾਉਣ ਦਾ ਯਤਨ ਕਰ ਰਹੀਆਂ ਹਨ। ਸਾਰਿਆਂ ਤੋਂ ਪਹਿਲਾਂ ਮੈਂ, ਜੋ ਸਾਰੀਆਂ ਭੈਣਾਂ 'ਚੋਂ ਛੋਟੀ ਹਾਂ, ਚੁੱਪ ਕਰ ਜਾਂਦੀ ਹਾਂ।

ਆਪਣੇ ਹੰਝੂ ਪੂੰਝ ਕੇ ਮੰਮੀ ਤੇ ਵੱਡੀਆਂ ਤਿੰਨਾਂ ਨੂੰ ਚੁੱਪ ਕਰਾਣ ਦਾ ਯਤਨ ਕਰਦੀ ਹਾਂ।

ਪਤਾ ਨਹੀਂ ਕਿਉਂ ਮੈਂ ਸ਼ੁਰੂ ਤੋਂ ਹੀ ਟੱਬਰ ਵਿਚੋਂ ਵੱਖਰੀ ਹਾਂ। ਸ਼ਾਇਦ ਇਸ ਲਈ ਕਿ ਜਦੋਂ ਮੈਂ ਸੁਰਤ ਸੰਭਾਲੀ ਤਾਂ ਇਕ ਦਿਨ ਪਾਪਾ ਦਾਰੂ ਪੀ ਕੇ ਮੰਮੀ ਨੂੰ ਕੁੱਟਣ ਲੱਗ ਪਏ ਸਨ। ਵੱਡੀਆਂ ਤਾਂ ਦੂਰ ਸ਼ਹਿਰਾਂ ਵਿਚ ਹੋਸਟਲਾਂ ਵਿਚ ਰਹਿੰਦੀਆਂ ਸਨ ਤੇ ਕਦੇ ਕਦਾਈਂ ਹੀ ਉਨਾਂ ਦਾ ਗੇੜਾ ਵਜਦਾ। ਮੈਂ ਹੀ ਮੰਮੀ ਨੂੰ ਚੁੱਪ ਕਰਾਉਂਦੀ ਸਾਂ।

ਉਸ ਦਿਨ ਪਾਪਾ ਲੜ ਕੇ ਘਰੋਂ ਬਾਹਰ ਚਲੇ ਗਏ ਸਨ ਤਾਂ ਮੰਮੀ ਨੇ ਮੈਨੂੰ ਦੱਸਿਆ ਸੀ ਕਿ 'ਜਦੋਂ ਤੇਰਾ ਜਨਮ ਹੋਇਆ ਸੀ ਤਾਂ ਤੇਰੇ ਪਾਪਾ ਸਾਲ ਭਰ ਮੇਰੇ ਨਾਲ ਬੋਲੇ ਨਹੀਂ ਸਨ, ਨਾ ਕਦੀ ਉਨਾਂ ਤੈਨੂੰ ਗੋਦੀ ਚੁੱਕਿਆ ਸੀ।' ਉਸ ਦਿਨ ਤੋਂ ਮੇਰੇ ਮਨ ਵਿਚ ਇਕ ਗੰਢ ਜਿਹੀ ਬੱਝ ਗਈ ਸੀ।

ਭਲਾ ਮੰਮੀ ਦਾ ਤੇ ਮੇਰਾ ਇਸ ਵਿਚ ਕੀ ਦੋਸ਼ ਸੀ?

ਤੇ ਮੈਥੋਂ ਚਾਰ ਸਾਲ ਬਾਦ ਜਦੋਂ ਵੀਰੇ ਦਾ ਜਨਮ ਹੋਇਆ ਸੀ ਤਾਂ ਇਸ ਘਰ ਵਿਚ ਕਿਵੇਂ ਜਸ਼ਨ ਮਨਾਏ ਗਏ ਸਨ। ਕਿੰਨੇ ਦਿਨ ਪਾਪਾ ਨੇ ਸ਼ਰਾਬ ਦਾ ਲੰਗਰ ਲਾਈ ਰੱਖਿਆ ਸੀ।

ਜਣੇ-ਖਣੇ ਨੂੰ ਫੜ ਕੇ ਮੂਹਰਲੀ ਬੈਠਕ ਵਿਚ ਲਿਆ ਬਿਠਾਉਂਦੇ। ਦਾਰੂ ਦੀ ਪੇਟੀ ਬੈੱਡ ਥੱਲੇ ਪਈ ਰਹਿੰਦੀ।

'ਰੱਜ ਕੇ ਪੀ ਯਾਰ! ਇਸ ਘਰ ਦਾ ਵਾਰਸ ਪੈਦਾ ਹੋਇਆ ਏ! ਸਾਡੀ ਅਰਥੀ ਨੂੰ ਮੋਢਾ ਦੇਣ ਵਾਲਾ ਆ ਗਿਆ ਏ! ਚੀਅਰਜ਼ !!' .... ਉਹ ਸ਼ਰਾਬ ਨਾਲ ਭਰੇ ਕੱਚ ਦੇ ਗਲਾਸ ਖੜਕਾਉਂਦੇ।

ਪਰ ਰੱਬ ਦੇ ਘਰ ਦਾ ਉਦੋਂ ਕੀ ਪਤਾ ਸੀ ?

ਲਾਡਾਂ-ਪਿਆਰਾਂ ਨਾਲ ਪਾਲਿਆ ਪੁੱਤਰ ਮਸਾਂ ਨਕਲਾਂ-ਨੁਕਲਾਂ ਮਾਰਕੇ ਦਸਵੀਂ ਵਿਚੋਂ ਪਾਸ ਹੋਇਆ। ਨਾ ਅਗਾਂਹ ਪੜ੍ਹਿਆ, ਨਾ ਕਿਸੇ ਕੰਮ ਕਾਰ ਲੱਗਾ। ਨਸ਼ੇ ਕਰਦਾ, ਲੜਾਈਆਂ ਸਹੇੜੀ ਰਖਦਾ। ਪੁਲਸ ... ਠਾਣੇ.... ਸਾਰੇ ਟੱਬਰ ਦੀ ਜਾਨ ਮੁੱਠ ਵਿਚ ਲਿਆਈ ਰੱਖਦਾ।

ਅਸੀਂ ਚਾਰੇ ਭੈਣਾਂ ਚੰਗੀ ਪੜ੍ਹਾਈ ਕਰਕੇ, ਚੰਗੀਆਂ ਪੋਸਟਾਂ ਤੇ ਲੱਗ

ਕੇ, ਚੰਗੇ ਸਰਦੇ ਪੁੱਜਦੇ ਘਰੀਂ ਵਿਆਹੀਆਂ ਗਈਆਂ।

ਤੇ ਅੱਜ ਕਿੱਥੇ ਹੈ ਉਹ ਕੁਲ ਦਾ ਵਾਰਸ ? ਬਾਪ ਦੀ ਅਰਥੀ ਨੂੰ ਮੋਢਾ ਦੇਣ ਤੋਂ ਪਹਿਲਾਂ ਹੀ ਚਿੜੀ ਪੂੰਝਾ ਛੁਡਾ ਕੇ ਤੁਰ ਗਿਆ ਅਗਲੇ ਜਹਾਨ।

ਮੰਮੀ ਦਾ ਵਿਰਲਾਪ ਝੱਲਿਆ ਨਹੀਂ ਜਾਂਦਾ....।

'ਅੱਜ ਕੌਣ ਤੇਰੀ ਅਰਥੀ ਨੂੰ ਮੋਢਾ ਦੇਵੇ ਵੇ ਮੇਰੇ ਸਿਰ ਦਿਆਂ ਸਾਈਆਂ ? ਕੀਹਦੇ ਆਸਰੇ ਛੱਡ ਕੇ ਤੁਰ ਚੱਲਿਐਂ ਵੇ ਮੈਨੂੰ ਸਹੇੜਨ ਵਾਲਿਆ !!'

ਅਚਾਨਕ ਅਸੀਂ ਚਾਰੇ ਭੈਣਾਂ ਫੈਸਲਾ ਕਰ ਲੈਂਦੀਆਂ ਹਾਂ।

"ਰੋ ਨਾ ਮੰਮੀ !! ਅਸੀਂ ਦੇਵਾਂਗੀਆਂ ਮੋਢਾ ਆਪਣੇ ਬਾਬਲ ਦੀ ਅਰਥੀ ਨੂੰ ਅਸੀਂ ਜਿਊਂਦੀਆਂ ਜਾਗਦੀਆਂ ਬੈਠੀਆਂ ਤੈਨੂੰ ਸਾਂਭਣ ਵਾਲੀਆਂ !"

ਮੰਮੀ ਦੇ ਕੀਰਨੇ ਹੌਲੀ ਹੌਲੀ ਹਟਕੋਰਿਆਂ ਵਿਚ ਬਦਲ ਜਾਂਦੇ ਹਨ। ਅਸੀਂ ਚਾਰਾਂ ਭੈਣਾਂ ਨੇ ਅਰਥੀ ਦੇ ਚਾਰੇ ਪਾਸੇ ਮੱਲ ਲਏ ਹਨ।

ਸਾਰੀ ਮਜਲਸ ਵਿਚ ਬੜੇ ਜ਼ੋਰ ਦੀ ਘੁਸਰ-ਮੁਸਰ ਸ਼ੁਰੂ ਹੋ ਗਈ ਹੈ।

**

## ਟੇਢੀ ਉਂਗਲ

**ਦਰਸ਼ਨ ਸਿੰਘ ਬਰੇਟਾ**

ਸੰਦੀਪ ਨੂੰ ਵਿਆਹੀ ਆਈ ਨੂੰ ਅੱਜ ਤਿੰਨ ਵਰ੍ਹੇ ਬੀਤ ਚੁੱਕੇ ਸਨ।

ਸਵੇਰੇ ਉਠਣ ਸਾਰ ਸੱਸ ਸਹੁਰੇ ਤੇ ਹੋਰ ਵੱਡਿਆਂ ਦੇ ਪੈਰੀਂ ਹੱਥ ਲਾ, ਦਿਨ ਦਾ ਕੰਮ ਕਾਰ ਸ਼ੁਰੂ ਕਰਨਾ ਜਿਵੇਂ ਉਸਦਾ ਨਿੱਤ ਨੇਮ ਬਣ ਚੁੱਕਿਆ ਸੀ।

ਅਪਣੀ ਲਿਆਕਤ ਤੇ ਆਧੁਨਿਕ ਵਿਚਾਰਾਂ ਦੀ ਬਦੌਲਤ ਸਹੁਰੇ ਘਰ ਦੀਆਂ ਪ੍ਰਚੱਲਤ ਕਈ ਬੇਲੋੜੀਆਂ ਰੀਤਾਂ ਹੌਲੀ ਹੌਲੀ ਉਸਨੇ ਬੰਦ ਕਰਵਾ ਦਿੱਤੀਆਂ।

"ਬੇਟਾ ਕੱਲ੍ਹ ਤੇਰੇ ਦਾਦਾ ਜੀ ਦਾ ਸ਼ਰਾਧ ਆ। ਪੰਡਤ ਨੂੰ ਭੋਗ ਲਵਾ ਕੇ ਬਾਕੀ ਟੱਬਰ ਨੂੰ ਰੋਟੀ ਫੇਰ ਦੇਈਂ। ਕਿਤੇ ਵੱਡੇ ਵਡੇਰੇ ਨਰਾਜ਼ ਨਾ ਹੋ ਜਾਣ। ਘਰ 'ਚ ਸਭ ਉਨਾਂ ਦੀਆਂ ਹੀ ਬਰਕਤਾਂ ਨੇ।"

ਸੰਦੀਪ ਦੀ ਸੱਸ ਨੇ ਹਰ ਵਾਰ ਦੀ ਤਰਾਂ ਸਮਝਾਉਂਦਿਆਂ ਅਪਣੀ ਗੱਲ ਪੂਰੀ ਕੀਤੀ।

"ਠੀਕ ਆ, ਮਾਂ ਜੀ। ਚਿੰਤਾ ਨਾ ਕਰੋ ਸਭ ਠੀਕ ਹੋ ਜਾਵੇਗਾ।"

"ਪੰਡਤ ਨੂੰ ਖਵਾਈ ਰੋਟੀ ਸਵਰਗਵਾਸੀ ਦਾਦਾ ਜੀ ਤੱਕ ਤਾਂ ਪਹੁੰਚ ਹੀ ਨੀ ਸਕਦੀ। ਇਹ ਸਭ ਟੰਡ ਕਮੰਡ, ਅਡੰਬਰ ਨੇ। ਸਮੇਂ ਦੀ ਬਰਬਾਦੀ ਤੇ ਕੋਰਾ ਵਹਿਮ।"

ਸੰਦੀਪ ਨੂੰ ਨੀਂਦ ਨਹੀਂ ਸੀ ਆ ਰਹੀ। ਉੱਸਲ ਵੱਟੇ ਲੈਂਦਿਆਂ ਸੋਚ ਘੁਮਾਈ। ਕੋਈ ਅਜਿਹੀ ਤਿਕੜਮ ਲਾਈ ਜਾਵੇ ਕਿ ਸੱਪ ਵੀ ਮਰਜੇ ਤੇ ਸੋਟੀ ਵੀ ਬਚਜੇ। ਅਚਾਨਕ ਉਸਨੂੰ ਤਰਕੀਬ ਸੁੱਝੀ ਤਾਂ ਜਾ ਕੇ ਕਿਤੇ ਉਸਨੂੰ ਨੀਂਦ ਆਈ।

ਰੋਜ਼ ਮਰ੍ਹਾ ਦੀ ਤਰਾਂ ਉਸਨੇ ਅਪਣੇ ਸੱਸ ਸਹੁਰੇ ਦੇ ਪੈਰੀਂ ਹੱਥ ਲਾਏ। ਗੜਵੀ ਵਿਚੋਂ ਗਲਾਸ 'ਚ ਚਾਹ ਪਾਉਂਦਿਆਂ ਸੰਦੀਪ ਨੇ ਅਪਣੀ ਤਰਕੀਬ ਦੇ ਪੱਤੇ ਖੋਲ੍ਹਣੇ ਸ਼ੁਰੂ ਕੀਤੇ।

"ਮਾਤਾ ਜੀ ਸਮਝ ਨੀ ਆਉਂਦੀ ਕਿ ਤੁਹਾਨੂੰ ਕਿਵੇਂ ਦੱਸਾਂ?"

ਕਹਿ ਸੰਦੀਪ ਜਾਣ ਬੁੱਝ ਕੇ ਬਹਾਨੇ ਸਿਰ ਰਸੋਈ 'ਚੋਂ ਕੌਲੀ ਚੁੱਕਣ ਚਲੀ ਗਈ।

"ਕੀ ਗੱਲ ਆ ਬੇਟਾ? ਦੱਸੋ, ਦੱਸੋ।" ਹੁਣ ਸੱਸ ਸਹੁਰੇ ਦੀ ਉੱਤਸੁਕਤਾ ਸਿਖਰ ਤੇ ਸੀ।

"ਬਾਪੂ ਜੀ, ਰਾਤ ਸੁਪਨੇ ਵਿੱਚ ਦਾਦਾ ਜੀ ਆਏ। ਮੇਰਾ ਸਿਰ ਪਲੋਸਿਆ। ਕੋਲ ਬਿਠਾ ਕੇ ਪਿਆਰ ਨਾਲ ਕਹਿੰਦੇ। ਬੇਟਾ ਮੇਰੀ ਗਤੀ ਹੋ ਗਈ। ਮੇਰਾ ਸ਼ਰਾਧ ਬੰਦ ਕਰ ਦਿਓ। ਜੇ ਖੁਸ਼ੀ ਚਾਹੁੰਦੇ ਹੋਂ ਤਾਂ। ਮੇਰੇ ਬੋਲਣ ਤੋਂ ਪਹਿਲਾਂ ਹੀ ਉਹ ਅਲੋਪ ਹੋ ਗਏ।"

ਕਹਿੰਦਿਆਂ ਸੱਸ ਸਹੁਰੇ ਦੇ ਹਾਵ ਭਾਵ ਤੋਂ ਸੰਦੀਪ ਨੂੰ ਲੱਗਿਆ ਕਿ ਕਾਮਯਾਬੀ ਨੇੜੇ ਤੇੜੇ ਹੀ ਹੈ।

ਕੁਝ ਚਿਰ ਚੁੱਪ ਪਸਰੀ ਰਹੀ।

ਨੂੰਹ ਦੇ ਤਰਕ ਸਾਹਮਣੇ ਉਨ੍ਹਾਂ ਨੂੰ ਕੁੱਝ ਨੀ ਸੁੱਝ ਰਿਹਾ ਸੀ।

"ਮੈਨੂੰ ਸਮਝ ਨੀ ਆਉਂਦੀ ਹੁਣ ਕੀ ਕਰੀਏ?"

ਸੰਦੀਪ ਨੇ ਚੁੱਪ ਤੋੜਨੀ ਚਾਹੀ।

"ਠੀਕ ਆ ਬੇਟਾ। ਜਿਵੇਂ ਵੱਡ ਵਡੇਰੇ ਚਾਹੁੰਦੇ ਆ। ਆਪਾਂ ਤਾਂ ਉਹਨਾਂ ਵਾਸਤੇ ਈ ਕਰਦੇ ਸੀ। ਜੇ ਉਹੀ ਨਹੀਂ ਚਾਹੁੰਦੇ ਤਾਂ ਛੱਡੋ ਪੰਡਤ ਨੂੰ ਰੋਟੀ ਖੁਆਉਣੀ।"

"ਹਾਂ, ਸੰਦੀਪ ਪੁੱਤ ! ਆਪਾਂ ਨੂੰ ਤਾਂ ਘਰ ਦੀ ਖਸ਼ੀ ਚਾਹੀਂਦੀ ਆ। ਜੇ ਉਹ ਆਂਏ ਖੁਸ਼ ਨੇ ਤਾਂ ਆਪਾਂ ਤਾਂ ਪਹਿਲਾਂ ਹੀ ਖੁਸ਼ ਆਂ।"

ਸੱਸ ਸਹੁਰੇ ਨੇ ਆਪੋ ਅਪਣੀ ਗੱਲ ਰੱਖੀ।

"ਠੀਕ ਹੈ ਫੇਰ, ਬਾਪੂ ਜੀ। ਜਿਵੇਂ ਸੋਡੀ ਮਰਜੀ," ਆ ਮਾਤਾ ਜੀ।

ਹੁਣ ਸੰਦੀਪ ਜਿੱਤੇ ਪਹਿਲਵਾਨ ਵਾਂਗ ਉੱਠੀ ਤੇ ਰਸੋਈ 'ਚ ਜਾ ਅਪਣੇ ਰੋਜ਼ ਮਰ੍ਹਾਂ ਦੇ ਕੰਮਾਂ 'ਚ ਰੁੱਝ ਗਈ।

**

## ਖਿਲਰੀ ਪੰਡ



**ਡਾ. ਸ਼ਿਆਮ ਸੁੰਦਰ ਦੀਪਤੀ**

ਸ਼ਾਮ ਢੱਲ ਰਹੀ ਸੀ। ਰਾਮ ਲਾਲ ਆਪਣੇ ਵਿਹੜੇ ਵਿਚ ਬੈਠਾ ਚਾਹ ਦਾ ਘੁੱਟ ਭਰ ਰਿਹਾ ਸੀ ਤੇ ਪੁੱਤ ਦਾ ਸੁਨੇਹਾ ਆ ਗਿਆ, "ਬਾਪੂ ! ਮੈਨੂੰ ਆਉਂਦਿਆਂ ਦੇਰ ਹੋ ਜਾਣੀਂ, ਡੰਗਰੇ ਲਈ ਪੱਠਿਆਂ ਦਾ ਇੰਤਜਾਮ ਕਰ ਲਿਉ।"

ਇੰਤਜ਼ਾਮ ਕੀ ਕਰਦਾ ਸੀ, ਰਾਮ ਲਾਲ ਖੁਦ ਹੀ ਸਾਇਕਲ ਲੈ



ਤੁਰ ਪਿਆ। ਉਸ ਨੇ ਘੜੀ ਦੇਖੀ ਬਾਰਡਰ ਦੀਆਂ ਤਾਰਾ 'ਤੇ ਲੱਗੇ ਗੇਟਾਂ ਦੇ ਬੰਦ ਹੋਣ ਦਾ ਟਾਇਮ ਹੋ ਚਲਿਆ ਸੀ। ਉਸ ਨੇ ਛੇਤੀ ਛੇਤੀ ਪੈਡਲ ਮਾਰੇ ਤੇ ਆਪਣੀ ਤਲਾਸ਼ੀ ਕਰਵਾ ਅੰਦਰ ਪਹੁੰਚ ਗਿਆ, ਜਿਥੇ ਉਸਨੇ ਪੱਠੇ ਬੀਜੇ ਸੀ।

ਵੈਸੇ ਤਾਂ ਇਹ ਕੰਮ ਰਾਮ ਲਾਲ ਦਾ ਮੁੰਡਾ ਹੀ ਕਰਦਾ ਸੀ। ਉਂਜ ਵੀ, ਉਸ ਦੀ ਉਮਰ ਹੁਣ ਇਸ ਦੀ ਇਜ਼ਾਜਤ ਨਹੀਂ ਸੀ ਦੇਂਦੀ। ਨਾਲ ਹੀ, ਜਦੋਂ ਉਹ ਇਹ ਪਾਸੇ ਆਉਂਦਾ, ਤਾਰਾਂ ਟੱਪਦਾ ਤਾਂ ਦੇਸ਼ਾਂ ਦੀ ਲਕੀਰ, ਜੋ ਭਾਵੇਂ ਦਿਸਦੀ ਨਹੀਂ ਸੀ, ਪਰ ਉਸ ਦੇ ਸੀਨੇ ਵਿਚ ਏਨੀ ਡੂੰਘੀ ਸੀ ਕਿ ਉਸ ਦੀ ਚੀਸ ਵੱਧ ਜਾਂਦੀ।

ਉਸ ਨੂੰ ਅੱਜ ਤਕ ਸਮਝ ਨਹੀਂ ਸੀ ਆਈ ਕਿ ਕਿਵੇਂ ਚੰਗਾ -ਭਲਾ ਵਸਦਾ ਸੰਸਾਰ, ਉਜੜ ਗਿਆ ਸੀ। ਮਿਲਕੇ ਇਕੱਠੇ ਰਹਿੰਦੇ, ਭਰਾਵਾਂ ਵਾਂਗ ਇਕ ਦੂਸਰੇ ਦੀ ਮਦਦ ਕਰਦੇ ਇਕਦਮ ਸਾਰੇ ਦੁਸ਼ਮਣ ਕਿਵੇਂ ਹੋਗੇ। ਅਸੀਂ ਵੀ ਤੇ ਉਹ ਵੀ। ਭਾਵੇਂ ਕਿ ਉਨ੍ਹਾਂ ਨੂੰ ਪਿੰਡ ਵਾਲਿਆਂ ਨੇ ਹੀ ਸੁਖੀ ਸਾਂਦੀ ਸਰਹੱਦ ਲੰਘਾਈ ਸੀ। ਕਿੰਨਾ ਕੁਝ ਉਸ ਦੀਆਂ ਯਾਦਾਂ ਵਿਚ ਖਿਲਰਿਆ ਪਿਆ ਸੀ। ਜਿਸ ਨੂੰ ਉਹ ਸਮੇਟਦਾ, ਫਰੋਲਦਾ ਰਹਿੰਦਾ।

ਉਸ ਨੇ ਪੱਠਿਆਂ ਦੀ ਪੰਡ ਭਰੀ ਤੇ ਬੰਨ੍ਹ ਕੇ ਸਿਰ ਤੇ ਰੱਖਣ ਲਈ ਪਹਿਲਾਂ ਪੱਟਾਂ ਤੇ, ਸਿਰ ਛਾਤੀ ਤੇ ਫਿਰ ਤਕ ਸਮਾਂ ਹੀ ਲਿਆ ਸਕਿਆ ਕਿ ਪੰਡ ਖੱਲੇ ਡਿੱਗ ਗਈ। ਦੂਸਰੀ ਵਾਰੀ ਫਿਰ ਕੋਸ਼ਿਸ਼ ਕੀਤੀ ਤਾਂ ਸਿਰ ਤਕ ਪਹੁੰਚ ਤਾਂ ਗਈ, ਪਰ ਪੂਰੀ ਨਾ ਟਿਕੀ ਤੇ ਥੱਲੇ ਆ ਪਈ।

ਸਾਹਮਣੇ ਖੇਤਾਂ ਵਿਚ ਕੰਮ ਕਰਦਾ ਰਫੀਕ, ਇਹ ਦੇਖ ਰਿਹਾ ਸੀ। ਸੌ ਗਜ ਦੀ ਵੀ ਦੂਰੀ ਨਹੀਂ ਹੋਣੀ। ਉਹ ਭੱਜਿਆ ਆਇਆ ਤੇ ਪੰਡੂ ਨੂੰ ਹੱਥ ਪਵਾਉਂਦਾ ਕਹਿਣ ਲੱਗਿਆ, "ਲਿਆ ਚਾਚਾ, ਮੈਂ ਚਵਾ ਦੇਣਾ ਤੇ ਪੰਡ ਸਿਰ 'ਤੇ ਚੰਗੀ ਤਰ੍ਹਾ ਟਿਕਾ ਦਿੱਤਾ।

ਜਾਂਦਾ ਜਾਂਦਾ ਰਫੀਕ ਫਿਰ ਬੋਲਿਆ, "ਮੈਂ ਇਥੇ ਹੀ ਤਾਂ ਹੁਣਾ, ਲੋੜ ਪਵੇ ਤਾਂ ਮੈਨੂੰ ਹਾਕ ਮਾਰ ਲਿਆ ਕਰ ਚਾਚਾ।"

ਰਾਮ ਲਾਲ ਕੁਝ ਨਾ ਸਮਝ ਸਕਿਆ। ਉਸ ਦੀ ਨਜ਼ਰ ਤਾਂ ਸਾਹਮਣੇ ਆਪਣੀ ਸਰਹੱਦ 'ਤੇ ਗਸ਼ਤ ਕਰਦੇ ਸਿਪਾਹੀ ਵੱਲ ਸੀ। ਉਸ ਦੇ ਮੂੰਹੋਂ ਤਾਂ ਏਨਾ ਹੀ ਨਿਕਲਿਆ, "ਵੇ ਤੂੰ ਜਾ, ਉਹ ਦੇਖਦਾ ਪਿਐ, ਮੈਂ ਨੂੰ ਉਸ ਨਹੀਂ ਬਖਸ਼ਣਾ।"

ਉਹੀ ਗੱਲ ਹੋਈ। ਰਾਮ ਲਾਲ ਗੇਟ ਕੋਲ ਪਹੁੰਚਿਆ ਤਾਂ ਸਿਪਾਹੀ ਨੇ ਪੰਡ ਲਾਹ ਕੇ, ਉਸ ਦੀ ਪੂਰੀ ਫਰੋਲਾ ਫਰਾਲੀ ਕੀਤੀ ਤੇ ਬੋਲਦਾ ਰਿਹਾ, "ਕੌਣ ਥਾ, ਕਿਆ ਲਾਇਆ ਥਾ, ਕਿਉਂ ਆਇਆ ਥਾ? ਤੁਮ ਲੋਗ ਕਭੀ ਨਹੀਂ ਸੁਧਰੋਗੇ। ਤੁਮਾਰੀ ਵਜਾ ਸੇ ਤਾਰੇ ਲਗੀ ਹੈਂ।"

ਰਾਮ ਲਾਲ ਹੱਥ ਜੋੜ ਕੇ ਖੜਾ ਕਹੀ ਜਾ ਰਿਹਾ ਸੀ, "ਮੈਂ ਨਹੀਂ ਸੀ ਬੁਲਾਇਆ। ਤੁਸੀਂ ਤਾਂ ਮੈਨੂੰ ਜਾਣਦੇ ਹੋ। ਉਹ ਤਾਂ ਆਪ ਹੀ ਮੇਰੀ ਮਦਦ ਕਰਨਾ ਆ ਗਿਆ।"

'ਤੁਮ ਲੋਗ ਬਾਜ ਨਹੀਂ ਆਤੇ,' ਉਹ ਬੋਲੀ ਗਿਆ ਤੇ ਪੂਰੀ ਪੰਡ ਖਿਲਾਰ ਕੇ ਪੱਤਾ ਪੱਤਾ ਹੋ ਗਈ।

ਰਾਮ ਲਾਲ ਵੀ ਬੋਲੀ ਗਿਆ, "ਸਾਬ ਜੀ, ਤੁਸੀਂ ਐਵੇਂ ਸ਼ੱਕ ਕਰ ਰਹੇ ਹੋ। ਸਾਡਾ ਬਹੁੰ ਕੁਝ ਸਾਂਝਾ ਹੈ ਨਾ। ਅਸੀ ਭਰਾ ਹਾਂ, ਇਕ ਦੂਸਰੇ ਨੂੰ ਤਕਲੀਫ ਵਿਚ ਦੇਖ ਕੇ ਨਹੀਂ ਰਹਿ ਸਕਦੇ। ਤੇ ਉਹ ਆ ਗਿਆ ਪੰਡ ਚੁਕਵਾਉਣ। ਬਸ ਐਨੀ ਗਲ ਐ।"

ਸਿਪਾਹੀ ਨੂੰ ਪੰਡ ਵਿਚੋਂ ਕੁਝ ਨਾ ਲੱਭਿਆ ਤਾਂ ਉਸ ਨੂੰ ਠੁੱਡਾ ਮਾਰਦਾ ਚਲਾ ਗਿਆ। ਰਾਮ ਲਾਲ ਕਦੇ ਰਫੀਕ ਵੱਲ, ਕਦੇ ਸਿਪਾਹੀ ਵਲ ਦੇਖ ਦਓ, ਆਪਣੇ ਆਪ ਨੂੰ ਖਿਲਰੀ ਪੰਡ ਵਿਚੋਂ ਲੱਭਦਾ ਰਿਹਾ।

**

# ਥੋਹਰਾਂ ਦੇ ਸਿਰਨਾਵੇਂ



ਡਾ. ਬਲਦੇਵ ਸਿੰਘ ਖਹਿਰਾ

"ਦੇਖੋ ਬਾਪੂ ਜੀ! ਮੈਨੂੰ ਆਏ ਨੂੰ ਮਹੀਨਾ ਹੋ ਗਿਐ.. ਸਾਰੇ ਅੰਗਾਂ-ਸਾਕਾਂ ਨੂੰ ਪੁਛ ਲਿਐ..ਕੋਈ ਵੀ ਤੁਹਾਨੂੰ ਦੋਵਾਂ ਨੂੰ ਰੱਖਣ ਲਈ ਤਿਆਰ ਨਹੀਂ...ਮੈਂ ਤੁਹਾਨੂੰ ਇਸ ਬਿਰਧ ਅਵੱਸਥਾ ਵਿਚ.. ਇਕੱਲੇ ਇਸ ਕੋਠੀ ਵਿਚ ਬਿਲਕੁਲ ਨਹੀਂ ਛੱਡ ਸਕਦਾਸ਼ਤੁਸੀਂ ਆਪਣਾ ਲੁਕ-ਆਫਟਰ ਕਰ ਹੀ ਨਹੀਂ ਸਕਦੇ।"

ਮਾਤਾ ਪਿਤਾ ਨੂੰ ਖ਼ਾਮੋਸ਼ ਦੇਖ ਕੇ ਉਹ ਫਿਰ ਬੋਲਿਆ, "ਨਾਲੇ ਅਗਲੇ ਹਫ਼ਤੇ ਇਸ ਕੋਠੀ ਦਾ ਕਬਜ਼ਾ ਵੀ ਦੇਣੈਸ਼ਸ਼ ਮੈਂ ਸਾਰਾ ਬੰਦੋਬਸਤ ਕਰ ਲਿਐਸ਼ਓਲਡਏਜ ਹੋਮ ਵਾਲੇ ਡੇਢ ਲੱਖ ਲੈਂਦੇ ਨੇਸ਼ ਬਾਕੀ ਸਾਰੀ ਉਮਰ ਦੀ ਦੇਖ-ਭਾਲ ਉਹਨਾਂ ਦੇ ਜ਼ਿੰਮੇ.."

"ਪਰਮਿੰਦਰ ਅਸੀਂ ਆਪਣਾ ਘਰ ਛੱਡ ਕੇ ਕਿਤੇ ਨੀ ਜਾਣਾਸ਼ਤੇਰੀ

ਮਾਂ ਤਾਂ ਜਮ੍ਹਾ ਈ ਨੀ ਮੰਨਦੀਸ਼ਤੂੰ ਜਾਹ ਅਮਰੀਕਾ.. ..ਸਾਨੂੰ ਸਾਡੇ ਹਾਲ 'ਤੇ ਛੱਡ ਦੇਹਸ਼ਸਾਡਾ ਵਾਹਿਗੁਰੂ ਐਸ਼..''

''ਮਾਂ!..ਬਾਪੂ ਜੀ! ਤੁਸੀਂ ਬੱਚਿਆਂ ਵਾਂਗੂ ਜ਼ਿਦ ਕਿਉਂ ਫੜੀ ਬੈਠੇ ਓ ?..ਕੋਠੀ ਤਾਂ ਵਿਕ ਚੁਕੀ ਐਸ਼ ਆਪਣੇ ਮਨ ਨੂੰ ਸਮਝਾਓ ।'' ਕਹਿੰਦਾ ਪਰਮਿੰਦਰ ਆਪਣੇ ਕਮਰੇ ਵਿਚ ਚਲਿਆ ਗਿਆ। ਉਸੇ ਰਾਤ ਬਾਪੂ ਜੀ ਅਕਾਲ ਚਲਾਣਾ ਕਰ ਗਏ।

ਤਿੰਨ ਦਿਨ ਬਾਅਦ ਬਾਪੂ ਜੀ ਦੇ ਫੁੱਲ ਕੀਰਤਪੁਰ ਸਾਹਿਬ ਪਰਵਾਹ ਕਰਕੇ ਮੁੜੇ ਤਾਂ ਰਿਸ਼ਤੇਦਾਰਾਂ ਨੇ ਪਰਮਿੰਦਰ ਨੂੰ ਦੱਸਿਆ,''ਮਾਂ ਜੀ ਕਿਸੇ ਨੂੰ ਪਛਾਣਦੇ ਈ ਨਹੀਂ...ਬੱਸ ਵਿਹੜੇ 'ਚ ਬੈਠੇ ਕੋਠੀ ਵੱਲ ਈ ਦੇਖੀ ਜਾਂਦੇ ਨੇ ..ਸ਼ਾਇਦ ਉਹ ਪਾਗਲਪਨ ਦੀ ਅਵੱਸਥਾ ਵਿਚ ਨੇ।'' ਤਾਂ ਫਿਰ ਮਾਂ ਨੂੰ ਪਾਗਲਖਾਨੇ ਭਰਤੀ ਕਰਾ ਦਿੰਨੇ ਆਂਸ਼. ਥੋਨੂੰ ਨੀ ਪਤਾਸ਼ਇਕ ਇਕ ਦਿਨ ਦਾ ਮੇਰਾ ਕਿੰਨਾ ਨੁਕਸਾਨ ਹੋ ਰਿਹੈਸ਼ ਪਿਛੇ ਆਪਣੇ ਪਰਿਵਾਰ ਦੀ ਕਿੰਨੀ ਵੱਡੀ ਜ਼ਿੰਮੇਵਾਰੀ ਐ ਮੇਰੇ ਸਿਰ 'ਤੇ ।''

ਇਹ ਉਨ੍ਹਾਂ ਦੇ ਸਹਿਕ ਸਹਿਕ ਕੇ ਲਏ ਪੁੱਤ ਪਰਮਿੰਦਰ ਦੀ ਆਵਾਜ਼ ਸੀ।

**



ਜਗਦੀਸ਼ ਰਾਏ ਕੁਲਰੀਆਂ

## ਰੁਦਨ

ਰਾਤ ਪਸਰ ਚੁੱਕੀ ਸੀ ਤੇ ਉਹ ਰੋਜ਼ ਵਾਂਗ ਜ਼ੋਰ ਜ਼ੋਰ ਨਾਲ ਰੋਣ ਲੱਗਿਆ.... ਕਦੇ ਅਵਦਾ ਸਿਰ ਜ਼ੋਰ ਨਾਲ ਕੰਧ ਤੇ ਮਾਰਦਾ ਤੇ ਕਦੇ ਇੱਕ ਪਾਸੇ ਭੱਜਦਾ ਤੇ ਕਦੇ ਦੂਜੇ ਪਾਸੇ.... ਪਾਗਲਾਂ ਵਾਂਗ... ਪਰ ਉਹ ਪਾਗਲ ਨਹੀਂ ਸੀ... ਉਹਦੇ ਕੋਲ ਨਾ ਕੋਈ ਆਉਂਦਾ ਤੇ ਨਾ ਹੀ ਜਾਂਦਾ...ਜਦੋਂ ਦੇ ਮਾਂ ਬਾਪ ਜਹਾਨੋਂ ਤੁਰੇ ਨੇ... ਉਹਦੋਂ ਤੋਂ ਪਿੰਡ ਵਾਲੇ ਹੀ ਤਰਸ ਖਾ ਕੇ ਦੂਰੋਂ ਹੀ ਰੋਟੀ ਸੁੱਟ ਦਿੰਦੇ ਨੇ... ਸਾਰਾ ਦਿਨ ਤਾਂ ਪਿਆ ਰਹਿੰਦੈ... ਪਰ ਜਿਵੇਂ ਜਿਵੇਂ ਨੇਰ੍ਹਾਂ ਹੋਣ ਲਗਦਾ...ਉਹਦਾ ਰੁਦਨ ਸ਼ੁਰੂ ਹੋ ਜਾਂਦਾ... ਉਹ ਕੰਧਾਂ ਨਾਲ ਗੱਲਾਂ ਕਰਨ ਲੱਗਦੈ... ਹੋਰ ਹੈ ਵੀ ਕੌਣ ਐ ਜੀਹਦੇ ਨਾਲ ਉਹ ਬੋਲੇ... ਅੱਜ ਵੀ ਉਹੀਓਂ ਕੁਝ ਕਰ ਰਿਹੈ... ਤੁਸੀਂ ਵੀ ਸੁਣੋ...।

''ਮੈਂ ਕੋਈ ਪਾਗਲ ਆਂ... ਮੈਂ ਤਾਂ ਬਹੁਤ ਸਿਆਣਾ ਮੁੰਡਾ ਸੀ..ਇਹਦੇ ਵਿਚ ਭਲਾ ਮੇਰਾ ਕੀ ਕਸੂਰ ਜੇ ਮੇਰੀ ਚਾਲ ਢਾਲ ਕੁੜੀਆਂ ਵਰਗੀ ਸੀ... ਉਸ ਨੇ ਜ਼ੋਰ ਦੀ ਚੀਕ ਮਾਰੀ। ਫੇਰ ਬਾਂਹ ਨਾਲ ਨੱਕ ਨੂੰ ਪੂੰਝਦੇ ਹੋਏ ਕੰਧ ਨਾਲ ਦੁਬਾਰਾ ਬੋਲਣ ਲੱਗਿਆ... ਮੈਨੂੰ ਸਾਰੇ 'ਜ਼ਨਾਨੜਾ' ਕਹਿ ਕੇ ਛੇੜਦੇ... ਮੇਰੇ ਵਿੱਚੋਂ ਦੱਸ ਕੀ ਘਾਟ ਸੀ... ਸਾਰੇ ਅੰਗ ਸਾਬਤ ਹੋਣ ਦੇ ਬਾਵਜੂਦ ਵੀ ਮੈਨੂੰ ਮਜ਼ਾਕ ਦਾ ਪਾਤਰ ਬਣਨਾ ਪੈਂਦਾ। ਥੋੜ੍ਹਾ ਜਵਾਨ ਹੋਇਆ ਤਾਂ ਮੁੰਡੇ ਮੇਰੇ ਨਾਲ ਸੰਗ ਕਰਨਾ ਲੋਚਦੇ। ਤੂੰ ਦੱਸ ਮੈਂ ਕੀ ਕਰਦਾ... ਦੱਸ..ਦੱਸ ਤਾਂ ਸਹੀ ਕੀ ਕਰਦਾ... ਉਸਨੇ ਜ਼ੋਰ ਦੀ ਇੱਕ ਮੁੱਠੀ ਵੱਟ ਕੇ ਕੰਧ ਤੇ ਮਾਰੀ। ਫੇਰ ਕਹਿਣ ਲੱਗਿਆ... ਮੈਂ ਸੋਚ ਲਿਆ ਸੀ ਕੁੱਝ ਕਰਨ ਨੂੰ... ਇੱਕ ਦਿਨ ਪਿੰਡ ਵਿਚ ਵਧਾਈ ਲੈਣ ਆਏ ਮਹੰਤਾਂ ਦੀ ਟੋਲੀ ਦੇ ਢੋਲ ਦੀ ਥਾਪ ਤੇ ਥਿਰਕਦਾ ਹੋਇਆ ਉਨ੍ਹਾਂ ਵਿਚ ਜਾ ਰਲਿਆ। ਉਦੋਂ ਤਾਂ ਮਾਂ-ਬਾਪ ਜਿਉਂਦੇ ਸੀ ਬਥੇਰੀ ਮਿੰਨਤ ਕੀਤੀ... ਪਰ ਲਗਦਾ ਸੀ ਉਦੋਂ ਕਿਸੇ ਨੇ ਸਵਾਹ ਪਾ ਦਿੱਤੀ ਹੋਵੇ ਸਿਰ 'ਚ... ਮੈਂ ਇਕ ਨਾ ਸੁਣੀ ਕਿਸੇ ਦੀ... ਇਹ ਕਹਿੰਦੇ ਹੋਏ ਉਹਨੇ ਜ਼ੋਰ ਜ਼ੋਰ ਦੀ ਮੱਥਾ ਕੰਧ ਨਾਲ ਮਾਰਨਾ ਸ਼ੁਰੂ ਕਰ ਦਿੱਤਾ। ਜਦੋਂ ਥੱਕ ਗਿਆ ਫੇਰ ਬੋਲਣਾ ਸ਼ੁਰੂ ਕਰ ਦਿੱਤਾ...।

ਸਮਾਜ ਦੇ ਤਾਹਨੇ-ਮਿਹਣੇ ਵੀ ਕਈ ਵਾਰ ਬੰਦੇ ਨੂੰ ਵੱਡਾ ਕਦਮ ਚੁੱਕਣ ਵਾਸਤੇ ਮਜ਼ਬੂਰ ਕਰ ਦਿੰਦੇ ਨੇ... ਤੇ ਇਹ ਮਜ਼ਬੂਰੀ ਉਸ ਲਈ ਸਾਬਤ ਬੰਦਾ ਹੋਣ ਦੇ ਬਾਵਜੂਦ ਵੀ ਨਾ ਬੰਦੇ ਨਾ ਤੀਵੀਂ ਵਾਲੀ ਬਣ ਗਈ ਸੀ... ਅਚਾਨਕ ਉਹਦੇ ਚਿਹਰੇ ਤੇ ਹਲਕੀ ਜਿਹੀ ਮੁਸਕਰਾਹਟ ਆ ਗਈ ਅਤੇ ਉਹਨੇ ਜ਼ੋਰ ਨਾਲ ਤਾੜੀ ਮਾਰੀ ਤੇ ਬੋਲਣ ਲੱਗਿਆ... ਮੈਨੂੰ ਨਾਲ ਲਿਜਾ ਕੇ ਡੇਰੇ ਦਾ ਮਹੰਤ ਤਾਂ ਬਲਾਈਂ ਖੁਸ਼ ਹੋਇਆ ਸੀ... ਮੈਂ ਜਦੋਂ ਵੀ

**''ਮੈਂ ਕੋਈ ਪਾਗਲ ਆਂ... ਮੈਂ ਤਾਂ ਬਹੁਤ ਸਿਆਣਾ ਮੁੰਡਾ ਸੀ..ਇਹਦੇ ਵਿਚ ਭਲਾ ਮੇਰਾ ਕੀ ਕਸੂਰ ਜੇ ਮੇਰੀ ਚਾਲ ਢਾਲ ਕੁੜੀਆਂ ਵਰਗੀ ਸੀ... ਉਸ ਨੇ ਜ਼ੋਰ ਦੀ ਚੀਕ ਮਾਰੀ। ਫੇਰ ਬਾਂਹ ਨਾਲ ਨੱਕ ਨੂੰ ਪੂੰਝਦੇ ਹੋਏ ਕੰਧ ਨਾਲ ਦੁਬਾਰਾ ਬੋਲਣ ਲੱਗਿਆ... ਮੈਨੂੰ ਸਾਰੇ 'ਜ਼ਨਾਨੜਾ' ਕਹਿ ਕੇ ਛੇੜਦੇ... ਮੇਰੇ ਵਿੱਚੋਂ ਦੱਸ ਕੀ ਘਾਟ ਸੀ... ਸਾਰੇ ਅੰਗ ਸਾਬਤ ਹੋਣ ਦੇ ਬਾਵਜੂਦ ਵੀ ਮੈਨੂੰ ਮਜ਼ਾਕ ਦਾ ਪਾਤਰ ਬਣਨਾ ਪੈਂਦਾ।**

ਪਿੰਡ ਪਿੰਡ ਜਾ ਕੇ ਕੁੜੀਆਂ ਵਾਲੇ ਕੱਪੜੇ ਪਾ ਕੇ ਨੱਚਦਾ ਤਾਂ ਵੱਡੇ ਵੱਡਿਆਂ ਦੇ ਦਿਲ ਨੂੰ ਹੌਲ ਪੈਂਦੇ... ਪੈਸਿਆਂ ਦਾ ਮੀਂਹ ਵਰਨ੍ਹ ਲਗਦਾ... ਉਹ ਫੇਰ ਰੋਣ ਲੱਗਿਆ... ਕੰਧ ਤੇ ਹੌਲੀ ਹੌਲੀ ਹੱਥ ਫੇਰਦਾ ਹੋਇਆ ਕਹਿਣ ਲੱਗਿਆ... ਮੈਂ ਕੀ ਕਰਦਾ ਮੇਰਾ ਉੱਥੇ ਵੀ ਮਨ ਨੀਂ ਲੱਗਿਆ... ਮੈਂ ਮਹੰਤ ਨੂੰ ਜਦੋਂ ਇਸ ਬਾਰੇ ਦੱਸਿਆ ਤਾਂ ਉਹਨਾਂ ਦੀਆਂ ਅੱਖਾਂ ਚੋਂ ਅੱਥਰੂ ਵਹਿ ਤੁਰੇ..ਪਰ ਬੋਲੇ ਇੱਕ ਸ਼ਬਦ ਵੀ ਨਹੀਂ... ਜਿਵੇਂ ਉਹਨਾਂ ਦੇ ਡਮਾਕ ਅੰਦਰ ਕੁਝ ਚਲਦਾ ਹੋਵੇਸ਼ਅਸੀਂ ਸਾਰੇ ਜਣਿਆ ਨੇ ਉਸ ਰਾਤ ਖੂਬ ਦਾਰੂ ਪੀਤੀ..ਤੇ ਉਸੇ ਰਾਤ ਮਹੰਤ ਨੇ ਤੇਜ਼ ਹਥਿਆਰ ਨਾਲ... ਉਹਨੇ ਇੱਕ ਡੰਡਾ ਚੱਕਿਆ ਤੇ ਜ਼ੋਰ ਜ਼ੋਰ ਨਾਲ ਕੰਧ ਤੇ ਮਾਰਨ ਲੱਗਿਆ... ਉਹ ਸਾਲੇ ਹਰਾਮਜ਼ਾਦੇ ਨੇ ਹੀ...ਮੇਰੀ ਸਾਰੀ ਜ਼ਿੰਦਗੀ ਬਰਬਾਦ ਕਰਤੀ...ਕੀੜੇ ਪੈਣਗੇ... ਏਹ ਕੀ ਕੀਤਾ ਓਏ...ਮੇਰਾ ਸਮਾਨ ਮੈਨੂੰ ਵਾਪਿਸ...।

ਉਹ ਲਗਾਤਾਰ ਚੀਕ ਚਿਹਾੜਾ ਪਾ ਰਿਹਾ ਸੀ। ਉਸਦਾ ਰੁਦਨ ਚੁੱਪ ਰਾਤ ਨੂੰ ਚੀਰ ਰਿਹਾ ਸੀ, ਪਰ ਉਸਦੀ ਅਵਾਜ਼ ਸੁਣਨ ਵਾਲਾ ਰੋਜ਼ ਵਾਂਗ ਕੋਈ ਨਹੀਂ ਸੀ। ●●

# ਜਲ੍ਹਿਆਂਵਾਲਾ ਬਾਗ ਸਾਕਾ : ਖ਼ੂਨੀ ਵਿਸਾਖੀ




ਅੰਗਰੇਜ਼ਾਂ ਨਾਲ ਸੰਘਰਸ਼ ਕਰਦਿਆਂ ਭਾਰਤੀਆਂ ਨੂੰ ਕਈ ਤਰ੍ਹਾਂ ਦੇ ਖ਼ੂਨੀ ਅਤੇ ਹਿੰਸਕ ਤਸ਼ੱਦੱਦ ਝਲਣੇ ਪਏ ।ਅੰਗਰੇਜ਼ ਹੁਕਮਰਾਨ ਇਸ ਵਿੱਚ ਕਿਸੇ ਵੀ ਤਰ੍ਹਾਂ ਦੀ ਰਿਆਇਤ ਦੇ ਮੂਡ ਵਿੱਚ ਨਹੀਂ ਸਨ ਅਤੇ ਭਾਰਤੀ ਯੋਧੇ ਵੀ ਬਿਨ੍ਹਾਂ ਕਿਸੇ ਡਰ, ਭੈਅ ਅਤੇ ਖ਼ੌਫ਼ ਤੋਂ ਉਹਨਾਂ ਦਾ ਸਾਹਮਣਾ ਕਰਦੇ ।ਭਾਰਤ ਦੀਆਂ ਭਿੰਨ-ਭਿੰਨ ਭਾਸ਼ਾਵਾਂ ਵਿੱਚ ਰਚੇ ਜਾ ਰਹੇ ਸਾਹਿਤ ਵਿੱਚ ਅੰਗਰੇਜ਼ੀ ਅਤਿਆਚਾਰਾਂ ਦਾ ਵਰਨਣ ਕੀਤਾ ਗਿਆ ਮਿਲਦਾ ਹੈ। ਪੰਜਾਬੀ ਸਾਹਿਤ ਵੀ ਇਸ ਤੋਂ ਅਛੂਤਾ ਨਹੀਂ ।ਭਾਰਤ ਦੀ ਆਜ਼ਾਦੀ ਤੋਂ ਸੌ ਸਾਲ ਪਹਿਲਾਂ ਪੰਜਾਬੀ ਸਾਹਿਤ ਰਚਨਾ ਆਧੁਨਿਕ ਲੀਹਾਂ ਤੇ ਆਰੰਭ ਹੋ ਚੁੱਕੀ ਸੀ। ਸੁਤਿੰਦਰ ਸਿੰਘ ਨੂਰ 'ਜੰਗਨਾਮਾ ਸਿੰਘਾਂ ਤੇ ਫਿਰੰਗੀਆਂ' ਨੂੰ ਆਧੁਨਿਕ ਪੰਜਾਬੀ ਸਾਹਿਤ ਦੀ ਪਹਿਲੀ ਰਚਨਾ ਮੰਨਦਾ ਹੈ। ਪੰਜਾਬੀ ਸਾਹਿਤ ਨੂੰ ਆਧੁਨਿਕ ਲੀਹਾਂ ਤੇ ਤੋਰਨ ਦਾ ਕੰਮ ਭਾਈ ਵੀਰ ਸਿੰਘ ਕਰਦਾ ਹੈ ਭਾਵੇਂ ਕਿ ਉਹ ਕਦੇ ਵੀ ਪਰੰਪਰਿਕ ਅਧਿਆਤਮਵਾਦੀ ਮੁੱਲਾਂ ਤੋਂ ਪਾਰ ਨਹੀਂ ਪਾ ਸਕਿਆ।


ਡਾ. ਵਿਸ਼ਾਲ ਕੁਮਾਰ

ਜੰਗ ਪੰਜਾਬੀਆਂ ਦੇ ਸੁਭਾਅ ਦਾ ਖਾਸਾ ਹੈ। ਪੰਜਾਬ ਵਿੱਚ ਆਜ਼ਾਦੀ ਦੇ ਸੰਘਰਸ਼ ਪ੍ਰਤੀ ਵੀ ਲੋਕਾਂ ਵਿੱਚ ਇਕ ਵਿਸ਼ੇਸ਼ ਜਜ਼ਬਾ ਸੀ ਜਿਸ ਨੂੰ ਮਘਾਈ ਰੱਖਣ ਵਿੱਚ ਇਸ ਖੇਤਰ ਅਤੇ ਭਾਸ਼ਾ ਨਾਲ ਸੰਬੰਧਿਤ ਸਾਹਿਤਕਾਰਾਂ ਨੇ ਵੀ ਆਪਣਾ ਬਣਦਾ ਹਿੱਸਾ ਪਾਇਆ। ਆਜ਼ਾਦੀ ਦੀ ਜੰਗ ਵਿੱਚ ਵੀ ਸਭ ਤੋਂ ਵੱਧ ਯੋਗਦਾਨ ਪੰਜਾਬੀਆਂ ਦਾ ਹੀ ਮੰਨਿਆ ਜਾਂਦਾ ਹੈ। ਸ਼ਾਇਦ ਇਸੇ ਕਾਰਨ ਉਹਨਾਂ ਨੂੰ ਸਭ ਤੋਂ ਵੱਧ ਅੰਗਰੇਜ਼ੀ ਆਤਿਆਚਾਰਾਂ ਦਾ ਸ਼ਿਕਾਰ ਹੋਣਾ ਪਿਆ।

13 ਅਪ੍ਰੈਲ 1919 ਈ. ਨੂੰ ਇਕ ਅਜਿਹੀ ਹੀ ਮੰਦਭਾਗੀ ਘਟਨਾ ਵਾਪਰੀ ਜਿਸ ਵਿੱਚ ਇਕ ਵਾਰ ਫੇਰ ਪੰਜਾਬੀਆਂ ਨੂੰ ਅੰਗਰੇਜ਼ੀ ਹਿੰਸਾ ਦਾ ਸ਼ਿਕਾਰ ਹੋਣਾ ਪਿਆ।ਇਸ ਸਾਕੇ ਵਿੱਚ ਅੰਗਰੇਜ਼ਾਂ ਦੁਆਰਾ ਕੀਤੀ ਗਈ ਕਤਲੋਗ਼ਾਰਤ ਨੇ ਨਾ ਕੇਵਲ ਸਾਧਾਰਣ ਵਿਅਕਤੀ ਬਲਕਿ ਸਾਹਿਤਕਾਰਾਂ ਨੂੰ ਵੀ ਅੰਦਰ ਤੱਕ ਝੰਜੋੜ ਕੇ ਰੱਖ ਦਿੱਤਾ। ਪੰਜਾਬੀ ਦਾ ਮਹਾਨ ਲੇਖਕ ਨਾਨਕ ਸਿੰਘ ਇਸ ਨੂੰ 'ਖ਼ੂਨੀ ਵਿਸਾਖੀ' ਦਾ ਨਾਂ ਦਿੰਦਾ ਹੈ। ਉਸ ਨੇ 1920 ਈ. ਵਿੱਚ ਲੰਮੀ ਕਵਿਤਾ ਰਾਹੀਂ ਆਪਣੇ ਵਿਚਾਰ ਪ੍ਰਗਟਾਵੇ ਦੇ ਮਾਧਿਅਮ ਰਾਹੀਂ ਆਪਣੇ ਮਨ ਦੀ ਵੇਦਨਾ ਪਾਠਕ ਵਰਗ ਨਾਲ ਸਾਂਝਾ ਕੀਤਾ ਹੈ। ਨਾਨਕ ਸਿੰਘ ਦਾ ਸਾਹਿਤਕ ਹਲਕਿਆਂ ਵਿੱਚ ਆਗ਼ਾਜ਼ ਅਤੇ ਮਕਬੂਲੀਅਤ ਕਵਿਤਾ ਰਚਨ ਨਾਲ ਹੋਈ।ਨਿੱਜੀ ਅਨੁਭਵ ਤੇ ਆਧਾਰਿਤ ਇਸ ਸਾਕੇ ਦੇ ਦਿਲ ਵਲੂੰਧਰਣ ਵਾਲੀ ਘਟਨਾ ਨੂੰ ਕਵੀ ਨੇ

ਢੁੱਕਵਾਂ ਸਿਰਲੇਖ ਦਿੰਦਿਆਂ ਵਿਸਾਖ਼ੀ ਦੇ ਉਸ ਦਿਨ ਨੂੰ ਖ਼ੂਨੀ ਕਰਾਰ ਦਿੱਤਾ ਹੈ। ਜਿਸ ਵਿੱਚ ਸੈਂਕੜੇ ਲੋਕਾਂ ਦੇ ਮਾਰੇ ਜਾਣ ਦੀ ਪੁਸ਼ਟੀ ਅਧਿਕਾਰਤ ਤੌਰ ਤੇ ਸਰਕਾਰੀ ਆਂਕੜੇ ਵੀ ਕਰ ਰਹੇ ਹਨ।ਆਪਣੀ ਕਵਿਤਾ ਵਿੱਚ ਨਾਨਕ ਸਿੰਘ ਦੇਸ਼-ਵਾਸੀਆਂ ਦੀ ਗ਼ੁਲਾਮ ਮਾਨਸਿਕਤਾ ਨੂੰ ਝੰਜੋੜ ਕੇ ਉਹਨਾਂ ਨੂੰ ਆਜ਼ਾਦ ਭਾਰਤ ਦੇ ਨਵ-ਜੀਵਨ ਵੱਲ ਅਗ੍ਰਸਰ ਹੋਣ ਦਾ ਸੱਦਾ ਦਿੰਦਾ ਹੈ :

ਉੱਠ ਜਾਗ ਤੂੰ ਸਿੱਖ ਬੀਰ,
ਤੇ ਦੁਨੀਆ ਨੂੰ ਜਗਾ ਦੇ ।
ਦੁੱਖੀ ਹੈ ਤੇਰਾ ਦੇਸ਼ ਕੋਈ,
ਇਸ ਨੂੰ ਸ਼ਫ਼ਾ ਦੇ ।
ਤੇਰੀ ਕੌਮ ਦੀ ਕਿਸ਼ਤੀ ਨੂੰ,
ਪਏ ਗ਼ੈਰ ਡੁਬਾਂਦੇ।
ਫੜ੍ਹ ਪ੍ਰੇਮ ਦਾ ਪਤਵਾਰ ਤੂੰ,
ਕਿਨਾਰੇ ਤੇ ਲਗਾ ਦੇ।

ਯਥਾਰਥ ਦੀ ਕਾਵਿਮਈ ਪੇਸ਼ਕਾਰੀ ਨਾਨਕ ਸਿੰਘ ਦੀ ਸੂਖ਼ਮ ਬੁੱਧ ਦੀ ਕਲਾਤਮਿਕਤਾ ਹੈ। ਉਹ ਇਤਿਹਾਸਕਾਰ ਨਹੀਂ ਹੈ ਇਸ ਦੇ ਬਾਵਜੂਦ ਇਤਿਹਾਸਕ ਘਟਨਾਵਾਂ ਦੀ ਕਾਵਿਮਈ ਪੇਸ਼ਕਾਰੀ ਸਫ਼ਲਤਾਪੂਰਵਕ ਕਰਦਾ ਹੈ।ਇਸ ਘਟਨਾ ਤੋਂ ਪੂਰਬਲੀਆਂ ਘਟਨਾਵਾਂ ਦੀ ਪੇਸ਼ਕਾਰੀ ਕਰਦਿਆਂ ਉਹ ਪੂਰਨ ਵਿਸਥਾਰ ਦਿੰਦਾ ਹੈ:

ਰੌਲ਼ਟ ਐਕਟ ਨੇ ਘੱਤਿਆ ਆਣ ਰੌਲ਼ਾ,
ਸਾਰੇ ਹਿੰਦ ਦੇ ਲੋਕ ਉਦਾਸ ਹੋਏ।
ਵਾਂਗ ਭੱਠੇ ਦੇ ਤੱਪਿਆ ਦੇਸ਼ ਸਾਰਾ,
ਮਾਨੋਂ ਸੱਭ ਦੇ ਲਬਾਂ ਤੇ ਸਾਸ ਹੋਏ।

ਇਸ ਐਕਟ ਦੇ ਪਾਸ ਹੋਣ ਨਾਲ ਸਾਰੇ ਭਾਰਤ ਵਿੱਚ ਹਲਚਲ ਮੱਚ ਗਈ। ਸਾਰੇ ਦੇਸ਼ ਵਾਸੀ ਵਿਦਰੋਹ ਵਿੱਚ ਉਤਰ ਆਏ। ਜ਼ਾਲਿਮ ਹਕੂਮਤ ਨੇ ਕਰੂਰਤਾ ਪੂਰਣ ਵਿਵਹਾਰ ਕੀਤਾ।ਸਾਰੀਆਂ ਪਾਰਟੀਆਂ ਨੇ ਬਹੁ-ਸੰਮਤੀ ਨਾਲ 30 ਮਾਰਚ 1919 ਨੂੰ ਦੇਸ਼ ਵਿਆਪੀ ਹੜਤਾਲ ਕਰ ਦਿੱਤੀ। ਪੰਜਾਬੀ ਇਸ ਵਿੱਚ ਵੀ ਸਭ ਤੋਂ ਮੋਹਰੀ ਸਨ।ਆਪਣੇ ਮਹਿਬੂਬ ਨੇਤਾਵਾਂ ਦੀ ਹਰ ਗੱਲ ਨੂੰ ਸਿਰੇ ਚਾੜਨ ਲਈ ਉਹ ਪੂਰਾ ਟਿੱਲ ਲਾ ਰਹੇ ਸਨ। ਅੰਗਰੇਜ਼ ਸਰਕਾਰ ਨੂੰ ਹੱਥਾਂ-ਪੈਰਾਂ ਦੀ ਪੈ ਗਈ ਸੀ। ਪੰਜਾਬ ਵਿੱਚ 6 ਅਪ੍ਰੈਲ 1919 ਈ. ਨੂੰ ਮੁਕੰਮਲ ਹੜਤਾਲ ਕੀਤੀ ਗਈ । ਅਮ੍ਰਿਤਸਰ ਵਿੱਖੇ ਬਿਨਾਂ ਕਿਸੇ ਕਾਰਨ ਸਤਪਾਲ ਡਾਂਗ ਅਤੇ ਸੈਫ਼ੂਦੀਨ ਕਿਚਲੂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ।

ਝੋਲੀ ਚੁੱਕ ਤੇ ਕੌਮ ਫ਼ਰੋਸ਼ ਜਿਹੜੇ,
ਉਹਨਾਂ ਪਾਸੋਂ ਜਾ ਚੁਗ਼ਲੀਆਂ ਲੌਣ ਲੱਗ ਪਏ,
ਬਾਗੀ ਚੋਰ ਬਦਮਾਸ਼ ਬੇ-ਵਫ਼ਾ ਕਹਿ ਕੇ,
ਦਿਲ ਉਹਨਾਂ ਦੇ ਖ਼ੂਬ ਭੜਕੌਣ ਲੱਗ ਪਏ।

10 ਅਪ੍ਰੈਲ ਨੂੰ ਜਦੋਂ ਅਮ੍ਰਿਤਸਰ ਸ਼ਹਿਰ ਦੇ ਵਾਸੀਆਂ ਨੂੰ ਆਪਣੇ ਪਿਆਰੇ ਨੇਤਾਵਾਂ ਦੀ ਬੇਕਸੂਰ ਗ੍ਰਿਫ਼ਤਾਰੀ ਦਾ ਪਤਾ ਲੱਗਾ ਤਾਂ ਸ਼ਹਿਰਵਾਸੀ ਆਪਣੀ ਫ਼ਰਿਆਦ ਲੈ ਕੇ ਸ਼ਹਿਰ ਦੇ ਡਿਪਟੀ ਕਮਿਸ਼ਨਰ ਕੋਲ ਜਾ ਰਹੇ ਸਨ ਤਾਂ ਪੁਲਿਸ ਨੇ ਭੰਡਾਰੀ ਪੁੱਲ ਕੋਲ ਉਹਨਾਂ ਉੱਤੇ ਗ਼ੋਲੀ ਚਲਾ ਦਿੱਤੀ । ਜਿਸ ਨਾਲ ਕਈ ਲੋਕ ਮਾਰੇ ਗਏ। ਲੋਕਾਂ ਦਾ ਵਿਰੋਧ ਹੋਰ ਭੜਕ ਗਿਆ।



ਅੱਗੇ ਪੁੱਲ ਤੇ ਖੜੇ ਹੋ ਫ਼ੌਜੀਆਂ ਨੇ,
ਰਫ਼ਲਾਂ ਕੀਤੀਆਂ ਬੀੜ ਤਿਆਰ ਪਿਆਰੇ,
ਜ਼ਰਾ ਤਰਸ ਨਾ ਆਇਆ ਜ਼ਾਲਮਾਂ ਨੂੰ,
ਗ਼ੋਲੀ ਛੱਡ ਦਿੱਤੀ ਕਾੜ-ਕਾੜ ਪਿਆਂਰੇ।

12 ਅਪ੍ਰੈਲ ਨੂੰ ਸ਼ਹਿਰ ਵਿੱਚ ਰੌਲਾ ਪੈ ਗਿਆ ਕਿ ਸਰਕਾਰ ਬਾਕੀ ਨੇਤਾਵਾਂ ਨੂੰ ਵੀ ਗ੍ਰਿਫ਼ਤਾਰ ਕਰ ਰਹੀ ਹੈ। ਸ਼ਹਿਰ ਵਾਸੀਆਂ ਨੇ 13 ਅਪ੍ਰੈਲ ਵਾਲੇ ਦਿਨ ਜਲ੍ਹਿਆਂਵਾਲਾ ਬਾਗ ਵਿੱਚ ਇੱਕਤਰਿਤ ਹੋਣ ਦੀ ਸੋਚੀ :

ਹਾਏ ! ਗ਼ਜ਼ਬ ! ਕੰਬਖ਼ਤ ਬੇਦੋਸ਼ਿਆਂ ਨੂੰ,
ਕੂਚੇ ਕਾਤਲ ਲੈ ਚੱਲੀ ਤਕਦੀਰ ਖਿੱਚ ਕੇ ।

13 ਅਪ੍ਰੈਲ 1919 ਈ ਨੂੰ ਵਿਸਾਖੀ ਵਾਲੇ ਦਿਨ ਸ਼ਾਮ ਨੂੰ ਜਦੋਂ ਉੱਥੇ ਹਜ਼ਾਰਾਂ ਲੋਕ ਸਨ ਤਾਂ ਬੁੱਚੜ ਜਨਰਲ ਡਾਇਰ ਆਪਣੀ ਫ਼ੌਜ ਲੈ ਕੇ ਆ ਗਿਆ।ਅਤੇ ਸ਼ਾਂਤਮਈ ਢੰਗ ਨਾਲ ਤਕਰੀਰਾਂ ਸੁਣ ਰਹੇ ਬੇਦੋਸ਼ੇ ਲੋਕਾਂ ਤੇ ਕਾਲ ਬਣ ਕੇ ਟੁੱਟ ਪਿਆ :

ਸੁਹਣੇ ਕੇਸ ਖੁੱਲ੍ਹੇ ਮਿੱਟੀ ਵਿੱਚ ਰੁਲ਼ਣ,
ਸੱਤੇ ਲੰਮੀਆਂ ਚਾਦਰਾਂ ਤਾਣ ਉੱਥੇ ।
ਨਾਨਕ ਸਿੰਘ ਨਾ ਪੁੱਛਦਾ ਬਾਤ ਕੋਈ,
ਰਾਖਾ ਉਹਨਾਂ ਦਾ ਇਕ ਭਗਵਾਨ ਉੱਥੇ ।

ਸਾਰਾਂਸ਼ ਰੂਪ ਕਿਹਾ ਜਾ ਸਕਦਾ ਹੈ ਕਿ ਜਿਥੇ ਇਤਿਹਾਸਕਾਰ ਇਸ ਘਟਨਾ ਦਾ ਇਤਿਹਾਸਕ ਵਰਣਨ ਆਜ਼ਾਦੀ ਦੇ ਸੰਘਰਸ਼ ਦੀਆਂ ਕੜੀਆਂ ਜੋੜਨ ਲਈ ਕਰਦੇ ਹਨ ਉੱਥੇ ਹੀ ਕਵੀ ਮਨ ਇਸ ਵਿਚਲੇ ਦਰਦ ਦੀ ਹੂਕ ਨਾ ਸਿਰਫ਼ ਮਹਿਸੂਸ ਕਰਦਾ ਹੈ ਬਲਕਿ ਸ਼ਾਬਦਿਕ ਬਿਰਤਾਂਤ ਰਾਹੀਂ ਪਾਠਕ ਤੱਕ ਵੀ ਪੁੱਜਦੀ ਕਰਦਾ ਹੈ।ਉਸ ਨੇ ਇਹ ਸੰਤਾਪ ਆਪਣੇ ਪਿੰਡੇ ਤੇ ਵੀ ਹੰਢਾਇਆ ਹੈ ਅਤੇ ਉਹ ਸਾਰੀਆਂ ਘਟਨਾਵਾਂ ਦਾ ਗਵਾਹ ਵੀ ਹੈ ਸੋ ਇਹ ਰਚਨਾ ਨਾ ਕੇਵਲ ਇਕ ਪੌਢ ਸਾਹਿਤਕ ਰਚਨਾ ਹੀ ਹੈ ਬਲਕਿ ਇਕ ਅਹਿਮ ਇਤਿਹਾਸਕ ਦਸਤਾਵੇਜ਼ ਵੀ ਹੈ।

-ਅਸਿਸਟੈਂਟ ਪ੍ਰੋ. ਗੁਰੂ ਨਾਨਕ ਦੇਵ ਯੂਨੀਵਰਸਿਟੀ ਕਾਲਜ, ਸੰਗਰੂਰ।

ਲੋਕ ਧਾਰਾ ਦੇ ਗੂੜ੍ਹ ਗਿਆਤਾ

# ਡਾ . ਗੁਰਬਖ਼ਸ਼ ਸਿੰਘ ਫਰੈਂਕ

## ਦਾ ਵਿਗੋਚਾ ਨਾ ਸਹਿਣਯੋਗ-ਗੁਰਭਜਨ ਗਿੱਲ

ਲੁਧਿਆਣਾ : ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਲੰਮਾ ਸਮਾਂ ਪੰਜਾਬੀ ਖੋਜ, ਅਧਿਆਪਨ ਅਤੇ ਆਲੋਚਨਾ ਕਾਰਜਾਂ ਵਿੱਚ ਸਹਿਜ ਵਗਦੇ ਦਰਿਆ ਵਾਂਗ ਲੀਨ ਡਾ. ਗੁਰਬਖ਼ਸ਼ ਸਿੰਘ ਫਰੈਂਕ ਦਾ ਵਿਛੋੜਾ ਅਸਹ ਤੇ ਅਕਹਿ ਹੈ। ਉਹ ਭਾਵੇ ਪਿਛਲੇ ਕੁਝ ਸਮੇਂ ਤੋਂ ਸਿਹਤਯਾਬ ਨਹੀਂ ਸਨ ਪਰ ਉਨ੍ਹਾਂ ਦੇ ਕੀਤੇ ਮੁੱਲਵਾਨ ਕਾਰਜ ਪੰਜਾਬੀ ਕਦੇ ਨਹੀਂ ਵਿਸਾਰ ਸਕਣਗੇ। ਇੱਕ ਸਤੰਬਰ 1935 ਨੂੰ ਛੇਹਰਟਾ (ਅੰਮ੍ਰਿਤਸਰ ) ਵਿੱਚ ਜਨਮੇ ਤੇ ਖਾਲਸਾ ਕਾਲਿਜ ਅੰਮ੍ਰਿਤਸਰ ਤੋਂ ਐੱਮ ਏ ਪਾਸ ਡਾ ਫਰੈਂਕ ਪੰਜਾਬੀ ਜ਼ਬਾਨ ਦੀ ਅੰਦਰੂਨੀ ਖ਼ੂਬਸੂਰਤੀ ਦੇ ਪੇਸ਼ਕਾਰ ਸਨ। ਪੀ. ਐੱਚਡੀ. ਦੀ ਡਿਗਰੀ ਉਨ੍ਹਾਂ ਮਾਸਕੋ ਦੇ ਓਰੀਐਂਟਲ ਇੰਸਟੀਚਿਊਟ ਤੋਂ ਕੀਤੀ।

ਪੰਜਾਬੀ ਲੋਕ ਵਿਰਾਸਤ ਅਕਾਦਮੀ ਦੇ ਚੇਅਰਮੈਨ ਪ੍ਰੋ ਗੁਰਭਜਨ ਸਿੰਘ ਗਿੱਲ ਨੇ ਡਾ ਫਰੈਂਕ ਨੂੰ ਸਤਿਕਾਰ ਦੇ ਫੁੱਲ ਭੇਟ ਕਰਦਿਆਂ ਦੱਸਿਆ ਕਿ 1975 ਵਿੱਚ ਜਦ ਸੋਵੀਅਤ ਯੂਨੀਅਨ ਦੇ ਇੱਕ ਨਿੱਕੇ ਜਹੇ ਖਿੱਤੇ ਦਾਗਿਸਤਾਨ ਦੀ ਅੱਵਾਰ ਜ਼ਬਾਨ ਦੇ ਵੱਡੇ ਲਿਖਾਰੀ ਹਸੂਲ ਹਮਜ਼ਾਤੋਵ ਦੀ ਕਿਤਾਬ ਮੇਰਾ ਦਾਗਿਸਤਾਨ ਦੇ ਸਿਰਜਣਾਤਮਕ ਅਨੁਵਾਦ ਰਾਹੀਂ ਡਾ ਫਰੈਂਕ ਵਿਸ਼ਵ ਭਰ ਵਿੱਚ ਪੰਜਾਬੀਆਂ ਵੱਲੋਂ ਸਲਾਹੇ ਗਏ। ਇਸ ਕਿਤਾਬ ਤੇ ਅਨੁਵਾਦਕ ਵਜੋਂ ਉਨ੍ਹਾਂ ਦਾ ਨਾਮ ਗੁਰੂਬਖ਼ਸ਼ ਛਪਿਆ ਸੀ ਪਰ ਜਾਣਕਾਰ ਜਾਣਦੇ ਸਨ ਕਿ ਇਹ ਉਨ੍ਹਾਂ ਦਾ ਕਲਮੀ ਨਾਮ ਹੈ। ਇਸ ਕਿਤਾਬ ਦੇ ਪਹਿਲੇ ਭਾਗ ਦੇ ਅਨੁਵਾਦ ਨੇ ਕਈ ਪੀੜ੍ਹੀਆਂ ਨੂੰ ਸਾਹਿੱਤ ਚੇਤਨਾ ਤੇ ਸਿਰਜਣਾ ਦੇ ਲੜ ਲਾਇਆ ਹੈ।



**ਡਾ ਗੁਰਬਖ਼ਸ਼ ਸਿੰਘ ਫਰੈਂਕ**

ਉਹਨਾਂ ਨੇ ਸੋਵੀਅਤ ਯੂਨੀਅਨ ਵਿੱਚ ਦਸ ਸਾਲ ਰਹਿ ਕੇ 40 ਮਹੱਤਵਪੂਰਨ ਕਿਤਾਬਾ ਦਾ ਕੀਤਾ। ਜਿੰਨ੍ਹਾਂ ਵਿੱਚੋਂ ਬੋਰਿਸ ਪੋਲੀਵਾਈ ਦੀ ਲਿਖਤ ਅਸਲੀ ਇਨਸਾਨ ਦੀ ਕਹਾਣੀ, ਮੈਕਸਿਮ ਗੋਰਕੀ ਦੀਆਂ ਕਹਾਣੀਆਂ, ਲਿਓ ਤਾਲਸਤਾਏ ਦੇ ਨਾਵਲ ਤੇ ਕਹਾਣੀਆਂ, ਸਰਬਕੀਆਕੋਵ ਸਮੇਤ ਵੱਖ ਵੱਖ ਵਿਦਵਾਨਾਂ ਵੱਲੋਂ ਗੁਰੂ ਨਾਨਕ ਦੇਵ ਜੀ ਦੀ 500ਵੀਂ ਜਨਮ ਵਰ੍ਹੇਗੰਢ ਵੇਲੇ ਲਿਖੇ ਲੇਖਾਂ ਦਾ ਸੰਗ੍ਰਹਿ ਗੁਰੂ ਨਾਨਕ ਲੇਖ ਸੰਗ੍ਰਹਿ, ਸੋਸ਼ਲਿਜ਼ਮ: ਯੂਟੋਪੀਆਈ ਅਤੇ ਵਿਗਿਆਨਕ, ਕਮਿਊਨਿਸਟ ਪਾਰਟੀ ਦਾ ਮੈਨੀਫੈਸਟੋ, ਹੋਣੀ ਤੋਂ ਬਲਵਾਨ, ਬੱਚਿਆਂ ਲਈ ਲੈਨਿਨ ਆਦਿ ਕਿਤਾਬਾਂ ਪ੍ਰਮੁੱਖ ਹਨ।

ਡਾ ਫਰੈਂਕ ਨੇ ਪਹਿਲਾ ਰੂਸੀ-ਪੰਜਾਬੀ ਸ਼ਬਦਕੋਸ਼ ਵੀ ਤਿਆਰ ਕੀਤਾ। ਸੋਵੀਅਤ ਯੂਨੀਅਨ ਤੋਂ ਵਤਨ ਪਰਤ ਕੇ ਉਹਨਾਂ ਨੇ ਅਨੁਵਾਦ ਦਾ ਕੰਮ ਜਾਰੀ ਰੱਖਿਆ। ਰੂਸੀ ਲੇਖਕ ਲਰਮਨਤੋਵ ਦੇ ਨਾਵਲ 'ਸਾਡੇ ਸਮੇਂ ਦਾ ਨਾਇਕ' ਦਾ ਅਨੁਵਾਦ ਉਹਨਾਂ ਨੇ ਪੰਜਾਬ ਆਉਣ ਤੋਂ ਮਗਰੋਂ ਦਾ ਹੈ। ਡਾ ਫਰੈਂਕ ਪੰਜਾਬੀ ਲਿਆਕਤ ਦੀ ਵੱਖਰੀ ਪਛਾਣ ਵਾਲੇ ਵਿਦਵਾਨ ਸਨ।

ਉਨ੍ਹਾਂ ਦਾ ਮੌਲਿਕ ਵਿਸ਼ਲੇਸ਼ਣ ਢੰਗ ਵੀ ਨਿਵੇਕਲਾ ਸੀ। ਡਾ ਫਰੈਂਕ ਬਾਰੇ ਵਿਕੀਪੀਡੀਆ ਵਿੱਚ ਅੰਕਿਤ ਹੈ ਕਿ ਉਹ ਮਾਰਕਸਵਾਦੀ ਸੁਹਜ ਸ਼ਾਸ਼ਤਰ ਨੂੰ ਇੱਕ ਪ੍ਰਣਾਲੀ ਵਜੋਂ ਪਰਿਭਾਸ਼ਿਤ ਕਰਨ ਵਾਲੇ ਵਿਦਵਾਨ ਸਨ।

ਕਹਾਣੀ ਸ਼ਾਸ਼ਤਰ ਵਿੱਚ ਦਿਲਚਸਪੀ ਲੈਣ, ਪੰਜਾਬੀ ਸਾਹਿਤ ਆਲੋਚਨਾ ਨਾਲ ਸੰਵਾਦ ਸਿਰਜਣ , ਤੇ ਉਸ ਮਸਲਿਆਂ ਨੂੰ ਘੋਖਣ ਲਈ ਉਸ ਸੰਬਾਦ 1/1984, ਵਿਰੋਧ ਵਿਕਾਸ ਅਤੇ ਸਾਹਿਤ (1985) ਅਤੇ ਨਿੱਕੀ ਕਹਾਣੀ ਅਤੇ ਪੰਜਾਬੀ ਕਹਾਣੀ ਆਦਿ ਮੌਲਿਕ ਪੁਸਤਕਾਂ ਦੀ ਰਚਨਾ ਕੀਤੀ ਹੈ। ਸੱਭਿਆਚਾਰ ਵਿਗਿਆਨ ਅਤੇ ਪੰਜਾਬੀ ਸੱਭਿਆਚਾਰ ਦੇ ਖੇਤਰਾਂ ਵਿੱਚ ਉਸ ਦੀ ਦੀ ਦਿਲਚਸਪੀ ਸੱਭਿਆਚਾਰ : ਮੁੱਢਲੀ ਜਾਣ ਪਛਾਣ ਅਤੇ ਸਭਿਆਚਾਰ ਪੰਜਾਬੀ ਸੱਭਿਆਚਾਰ ਅਤੇ ਪੰਜਾਬੀ ਸੱਭਿਆਚਾਰ (1987) ਪੁਸਤਕਾਂ ਵਿਚੋਂ ਪ੍ਰਗਟ ਹੁੰਦੀ ਹੈ।

# ਤਾਰੀਫ ਸ਼ੈਹਰ ਲਾਇਲਪੁਰ



ਪੰਜਾਬ ਉੱਪਰ ਅੰਗਰੇਜ਼ ਰਾਜ ਹੋਇਆ ਤਾਂ ਉਨ੍ਹਾਂ ਆਪਣੇ ਰਾਜ-ਪ੍ਰਬੰਧ ਦੀਆਂ ਕਈ ਸਕੀਮਾਂ ਲਾਗੂ ਕਰਨੀਆਂ ਸ਼ੁਰੂ ਕਰ ਦਿੱਤੀਆਂ ਸਨ। ਇਸ ਤਰ੍ਹਾਂ ਕਰਦਿਆਂ ਅੰਗ੍ਰੇਜ਼ ਲੋਕ ਆਪਣੀਆਂ ਜੜ੍ਹਾਂ ਮਜਬੂਤ ਕਰਨ ਦੇ ਮਨਸੂਬੇ ਨਾਲ ਨਵੇਂ ਕਾਨੂੰਨ, ਨਵੀਂ ਵਿਦਿਅਕ ਪ੍ਰਣਾਲੀ ਅਤੇ ਪੰਜਾਬ ਦੇ ਵਿਕਾਸ ਲਈ ਵੱਖ-ਵੱਖ ਯੋਜਨਾਵਾਂ ਅਮਲ ਵਿਚ ਲਿਆ ਰਹੇ ਸਨ। ਬਾਰ ਵਸਾਉਣੀ, ਨਹਿਰਾਂ ਕੱਢਣੀਆਂ, ਰੇਲ ਲਾਈਨਾਂ ਵਿਛਾਉਣੀਆਂ ਅਤੇ ਨਵੇਂ ਸ਼ਹਿਰ ਵਸਾਉਣ ਆਦਿਕ ਕਾਰਜ ਹੋ ਰਹੇ ਸਨ। ਅੰਗ੍ਰੇਜ਼ਾਂ ਦੀਆਂ ਨੀਤੀਆਂ ਨੂੰ ਲੋਕ ਆਪਣੇ ਆਪਣੇ ਦ੍ਰਿਸ਼ਟੀਕੋਣ ਤੋਂ ਵੇਖ-ਪਰਖ ਰਹੇ ਸਨ। ਉੱਨੀਵੀਂ ਸਦੀ ਦੇ ਅਖੀਰਲੇ ਦਹਾਕੇ ਵਿਚ ਅੰਗ੍ਰੇਜ਼ਾਂ ਨੇ ਬਾਰ ਨੂੰ ਆਬਾਦ ਕਰਨ ਅਤੇ ਨਹਿਰਾਂ ਕੱਢਣ ਦੀਆਂ ਯੋਜਨਾਵਾਂ ਤਿਆਰ ਕਰ ਲਈਆਂ। ਇਨ੍ਹਾਂ ਯੋਜਨਾਵਾਂ ਵਿਚੋਂ ਇਕ ਯੋਜਨਾ ਲੈਲਪੁਰ ਸ਼ਹਿਰ ਵਸਾਉਣ ਦੀ ਵੀ ਸੀ।




**ਚੇਤਨ ਸਿੰਘ**
98729-81237


ਆਪਣੇ ਸਦੀਆਂ ਪੁਰਾਣੇ ਸਾਹਿਤ ਦੀ ਖੋਜ-ਭਾਲ ਅਤੇ ਅਧਿਐਨ ਕਰਦਿਆਂ ਮੈਨੂੰ 1897 ਈ. ਦੀ ਇਕ ਲਿਖਤ "ਕਿੱਸਾ ਬਾਰ ਦੀ ਆਬਾਦੀ" ਮਿਲੀ ਜਿਹੜੀ ਪਹਿਲੀ ਵਾਰ ਤੇ ਸ਼ਾਇਦ ਆਖਰੀ ਵਾਰ 1915 ਈਸਵੀ ਵਿਚ "ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼-ਪ੍ਰਿੰਟਰਜ਼, ਪਬਲਿਸ਼ਰਜ਼, ਬੁੱਕ ਸੈਲਰਜ਼, ਮਾਲਕਾਨ ਪੰਜਾਬ ਸੈਂਟਰਲ ਬੁੱਕ ਡਿਪੋ ਵ ਮੁਫ਼ੀਦ ਆਮ ਪ੍ਰੈੱਸ ਲਾਹੌਰ ਵਿਚ ਛਪੀ" ਸੀ। ਇਸ ਲਿਖਤ ਵਿਚ ਬਾਰ ਦੇ ਆਬਾਦ ਹੋਣ, ਨਹਿਰ ਕੱਢਣ ਦੇ ਨਾਲ ਬਾਰ ਦਾ ਬਾਰਾਂਮਾਹ ਤੋਂ ਬਾਅਦ 'ਅਬ ਤਾਰੀਫ਼ ਸ਼ੈਹਰ ਲਾਇਲਪੁਰ ਦੀ ਲਿਖਯਤੇ' ਸ਼ਾਮਲ ਹੈ। ਇਸ ਲਿਖਤ ਦਾ ਲੇਖਕ ਕਵੀ ਦਿਆਲ ਸਿੰਘ ਹੈ। ਕਵੀ ਨੇ ਆਪਣਾ ਪਤਾ ਇਕ ਕਬਿਤ ਵਿਚ ਇਸ ਤਰ੍ਹਾਂ ਦੱਸਿਆ ਹੈ :

ਅਲਾਕਾ ਅੰਗ੍ਰੇਜ਼ੀ ਜ਼ਿਲ੍ਹਾ ਮੇਰਾ ਲੁਦੇਹਾਣਾ
ਖ਼ਾਸ ਖੇੜੀ ਦਾ ਜਨਮ ਕੋਲਜੋਤ ਤੇ ਮਸ਼ਹੂਰ ਹੈ।

ਗੁਣਾਚੌਰ ਗੁਰੂ ਜਹਾਂ ਬਸਦਾ ਦੁਆਬਾ
ਬਾਬਾ ਉਦੇ ਸਿੰਘ ਨਾਮ ਦਾਸ ਚਰਨਾਂ ਦੀ ਧੂੜ ਹੈ।

ਪਰਗਣਾ ਪੁਰਾਣਾ ਪਿੰਡ ਹੋਰ ਹੈ ਨਜੀਕ ਸਾਰੇ,
ਰੈਪੁਰ ਮੁਕਾਮ ਵਿਚ ਢਾਹੇ ਦੇ ਮਸ਼ਹੂਰ ਹੈ।

ਗਰੇਵਾਲ ਗੋਤ ਪਿੰਡ ਕੈਮ ਨੇ ਬਵੰਜਾ ਸਾਡੇ
ਪੂਰਨ ਕਿਤਾਬ ਬਾਰਾਂਮਾਹੇ ਦੀ ਕਸੂਰ ਹੈ।

ਕਵੀ ਦਿਆਲ ਸਿੰਘ ਇਸ ਬਾਰ ਦੇ ਕਿੱਸੇ ਦੀ ਛਪਾਈ ਸੰਬੰਧੀ ਪ੍ਰਕਾਸ਼ਕ ਬਾਰੇ ਵੀ ਜਾਣਕਾਰੀ ਦਿੰਦਾ ਹੈ, ਉਦੋਂ ਲਿਥੋ ਪ੍ਰਿੰਟਿੰਗ ਬਾਅਦ ਟੈਪਛਾਪਾ ਅਜੇ ਸ਼ੁਰੂ ਹੀ ਹੋਇਆ ਸੀ :

ਕਿੱਸਾ ਬਾਰ ਦਾ ਬਨਾਇਆ ਛਾਪੇ ਟੈਪ ਦੇ ਛਪਾਇਆ,
ਹਾਲ ਆਖ ਮੈਂ ਸੁਣਾਇਆ ਦੇਖ ਹੋ ਗਿਆ ਅਨੰਦ ਰੇ।

ਕਾਰ ਬੇਸ਼ੁਮਾਰ ਕਲਾਂ ਚਲਣ ਅਨੇਕ ਤੌਰ
ਫੇਰ ਦੇਣ ਪੇਚ ਹੋਨ ਝਟਪਟ ਬੰਦ ਰੇ।

ਪਿਛਲੀ ਕਮਾਈ ਐਥੇ ਭੋਗਦਾ ਗੁਲਾਬ ਸਿੰਘ
ਓਸਦਾ ਸਰੂਪ ਜਾਣ ਚੌਦਮੀ ਦਾ ਚੰਦ ਰੇ।

ਕਾਰਖ਼ਾਨਾ ਸੁੰਦਰ ਮਕਾਨ ਹੈ ਦਿਆਲ ਸਿੰਘਾ
ਐਤਵਾਰ ਛੁੱਟੀ ਰਹੇ ਸਾਰਾ ਦਿਨ ਬੰਦ ਰੇ।

ਪਾਠਕਾਂ ਦੇ ਸੁਹਜ-ਸੁਆਦ ਲਈ ਇਸ ਲਿਖਤ ਦੇ ਤੀਜੇ ਭਾਗ ਅਰਥਾਤ 'ਲਾਇਲਪੁਰ' ਵਸਾਉਣ ਵਾਲਾ ਕਾਵਿ-ਪ੍ਰਸੰਗ ਮੂਲ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ ;

**ਦੋਹਰਾ**

ਸ਼ਕਤੀ ਮਾਤਾ ਜਗਤ ਕੀ ਪ੍ਰਥਮੇ ਲਊਂ ਮਨਾਇ॥
ਪੂਰਨ ਹੋਵੇ ਸਿਫ਼ਤ ਇਹ ਮੇਰੀ ਕਰੋ ਸਹਾਇ॥

**ਕਬਿੱਤ**

ਬੈਠ ਕੇ ਲਹੌਰ ਮੈਂ ਦਲੀਲ ਕੀਤੀ ਗੋਰਿਆਂ ਨੇ
ਚੱਕ ਦੇ ਬਿਚਾਲੇ ਸ਼ੈਹਰ ਬਿਲਕੁਲ ਪਾਈਏ।
ਡੇਰ ਨ ਲਗਾਓ ਨਾਮ ਰਖਣਾ ਹੈ ਲੈਲਪੁਰ
ਭੱਠੇ ਚੜ੍ਹਵਾ ਕੇ ਪੈਹਲਾਂ ਬੰਗਲੇ ਬਣਾਈਏ।
ਨੈਹਰ ਤੇ ਫਰਕ ਸ਼ੈਹਰ ਇਕ ਮੀਲ ਦੂਰ ਹੋਵੇ
ਖਾਲੀਆਂ ਕਢਾ ਕੇ ਫੇਰ ਟਾਲੀਆਂ ਲਵਾਈਏ।
ਆਲਰੈਟ ਸਾਰਿਆਂ ਨੇ ਆਖਿਆ ਦਿਆਲ ਸਿੰਘਾ
ਕੱਢ ਕੇ ਵਜੀਰਾਬਾਦੋਂ ਰੇਲ ਨੂੰ ਪੁਚਾਈਏ॥੧॥

**ਸਵੈਯਾ**

ਯੰਗ ਸਾਹਿਬ ਬਹਾਦਰ ਸੁਣੀਦਾ
ਜੀਦੇ ਤਲਕ ਬਾਰ ਦੀ ਕਾਰ ਹੈ ਸਾਰੀ।
ਤੰਬੂ ਆਣ ਲਾਏ ਬੰਗਲੇ ਨਹਿਰ ਦੇ ਨੇ
ਨਕਸ਼ਾ ਕਟਣ ਨੂੰ ਰੱਖ ਲਏ ਪਟਵਾਰੀ।
ਮਦਤਾਂ ਰਖੀਆਂ ਝਾੜੀਆਂ ਪੱਟੀਆਂ
ਪੌਣਗੇ ਹੱਟੀਆਂ ਕੀਤੀ ਫੌਰਨ ਤਯਾਰੀ।
ਦਯਾਲ ਸਿੰਘਾ ਮਰਜ਼ੀ ਰੱਬ ਦੀ ਥੋੜੇ ਦਿਨਾਂ
ਅੰਦਰ ਪਵੇਗਾ ਸ਼ਹਿਰ ਭਾਰੀ॥੨॥

**ਕਬਿੱਤ**

ਯੰਗ ਸਾਹਿਬ ਆਖਦਾ ਬਣਾਓ ਖਾਨੇ ਹੱਟੀਆਂ ਦੇ
ਚੌਕ ਨੂੰ ਚੁਫੇਰਿਓਂ ਬਜਾਰ ਅਠ ਪੈਣਗੇ॥
ਪੂਰੇ ਹੋਵੇ ਹੱਟ ਬਾਤ ਸੋਚ ਲੈਣੀ ਝਟਪਟ
ਪਿਛੇ ਹੋਵੇ ਹਾਤਾ ਲੋਕ ਆਮ ਖਾਸ ਲੈਣਗੇ।
ਦੇਖ ਕੇ ਮਦਦ ਨੂੰ ਆ ਕੇ ਬੈਠ ਗਏ ਦੁਕਾਨਦਾਰ
ਰਾਜ ਸਬ ਕਹੇਂ ਏਥੇ ਚੰਦ ਰੋਜ ਰਹਿਣਗੇ॥
ਅਜ ਕਲ ਬਾਰ ਮੇਂ ਬਹਾਰ ਹੈ ਦਿਆਲ ਸਿੰਘ
ਪਿਛਲੇ ਪੁਰਾਣੇ ਪਿੰਡ ਸੁੰਞੇ ਪਏ ਢੈਹਣਗੇ॥੩॥

**ਕਬਿੱਤ**

ਦੂਰਬੀਨ ਲਾਈ ਬੰਨ੍ਹ ਲਈ ਗੁਲਿਆਈ
ਯੰਗ ਸਾਹਿਬ ਦੀ ਸਫ਼ਾਈ ਪੈਹਲਾਂ ਚੱਕਰ ਬਨਾਯਾ ਸੀ॥
ਖਿੱਚੇ ਕਲਕੱਤੇ ਦੇ ਨਮੂਨੇ ਹੋਊ ਲੈਲਪੁਰ
ਭੇਜ ਕੇ ਹੁਕਮ ਏਹ ਨਕਸ਼ਾ ਮੰਗਾਯਾ ਸੀ॥
ਕੱਢ ਲੀ ਵਜ਼ੀਰਾਬਾਦੋਂ ਰੇਲ ਦੀ ਤਯਾਰੀ ਕੀਤੀ
ਹੋਰ ਗੱਲ ਪਿਛਾਂ ਪਹਿਲਾਂ ਤਾਰ ਘਰ ਪਾਯਾ ਸੀ॥
ਮਹਿਕਮਾਂ ਹਰੇਕ ਏਥੇ ਹੋਊਗਾ ਦਿਆਲ ਸਿੰਘ
ਲਾ ਗਿਆ ਹੁਕਮ ਜਦੋਂ ਲਾਟ ਦਉਰੇ ਆਯਾ ਸੀ॥੪॥

**ਕਬਿੱਤ**

ਯੰਗ ਸਾਹਿਬ ਤਾਂਈ ਪਟਵਾਰੀ ਨੇ ਰਪੋਟ ਕੀਤੀ
ਕੱਢ ਲੈ ਬਜ਼ਾਰ ਅੱਠ ਚੌਂਕ ਨੂੰ ਚੁਫੇਰੇ ਰਿਓਂ॥
ਪੂਰੀ ਕਰੋ ਨਾਪ ਆਪ ਸਿੱਟ ਕੇ ਜਰੀਬ ਦੇਖੋ
ਵਧ ਘਟ ਹੋਵੇ ਮੈਨੂੰ ਕੱਢ ਦੇਣਾ ਡੇਰਿਓਂ॥
ਹੋਣ ਹੱਟੀਆਂ ਲਿਲਾਮ ਤਾਂ ਇਨਾਮ ਦੀ ਉਮੈਦ ਰੱਖਾਂ
ਆਟਾ ਸੇਰ ਮਿਲੇ ਜੇ ਹਜੂਰ ਦੁਆਰੇ ਤੇਰਿਓਂ॥
ਅਰਜ਼ ਗੁਜਾਰੀ ਪਟਵਾਰੀ ਨੇ ਦਿਆਲ ਸਿੰਘ
ਬੰਗਲੇ ਪਵਾਓ ਹੋਵੇ ਚਾਨਣ ਹਨੇਰਿਓਂ॥੫॥

**ਕਬਿੱਤ**

ਬੰਨ ਕੇ ਤਰੀਕ ਚਿੱਠੀ ਭੇਜਦੇ ਲਹੌਰ ਵੱਨੀ
ਹੱਟੀਆਂ ਲਿਲਾਮ ਏਸ ਪੰਦਰਾਂ ਨੂੰ ਕਰਾਂਗੇ॥
ਜਗਾ ਦਾ ਰੁਪਯਾਂ ਪਹਿਲਾਂ ਲਵਾਂਗੇ ਨਕਦ ਸਾਰਾ
ਹੋਰ ਮਲਕੀਨਾ ਸ਼ਾਹੂਕਾਰਾ ਕੋਲੋਂ ਭਰਾਂਗੇ॥
ਲੈਲਪੁਰ ਸ਼ੈਹਰ ਜਦੋਂ ਹੋਊਗਾ ਅਬਾਦ ਸਾਰਾ
ਫੇਰ ਤੰਬੂ ਪੱਟ ਕੇ ਗੁਗੇਰੇ ਸ਼ਾਖ ਬੜ੍ਹਾਂਗੇ॥
ਸੁਣ ਕੇ ਕਿਰਾੜ ਸ਼ਾਹੂਕਾਰ ਕਹੇ ਦਿਆਲ ਸਿੰਘ
ਅੱਵਲ ਬਜ਼ਾਰ ਨੂੰ ਹਜ਼ਾਰ ਤਾਈਂ ਚੜ੍ਹਾਂਗੇ॥੬॥

**ਕਬਿੱਤ**

ਲਿਖੇ ਪਰਵਾਨੇ ਯੰਗ ਸਾਹਿਬ ਨੇ ਹਰੇਕ ਸ਼ੈਹਰ
ਡੌਂਡੀਆਂ ਪਿਟਾਓ ਜਿਦੀ ਖੁਸ਼ੀ ਹੋਈ ਔਣਗੇ।
ਹੋਰ ਜੋ ਹਕੀਕਤ ਲਿਖ ਭੇਜ ਦੇਣ ਚਿੱਠੀਆਂ 'ਚ
ਹੱਟਾਂ ਪਿੱਛੋਂ ਕੱਚੀਆਂ ਬਰਾਂਡੇ ਪੱਕੇ ਪੌਣਗੇ॥
ਪਾਣੀ ਸਰਕਾਰੀ ਮਿਲੂ ਬਾਰੀਓਂ ਬਗੈਰ ਰੋਜ਼
ਹੋਰ ਜੋ ਰੁਪਯਾ ਸ਼ਾਹੂਕਾਰ ਪਾਸੋਂ ਲੈਣਗੇ॥
ਭਾਗ ਦੇ ਬਗੈਰ ਮੇਹਰ ਕੈਸੀ ਹੋਵੇ ਦਿਆਲ ਸਿੰਘਾ

ਐਤਕੀ ਨਾ ਆਏ ਜੇਹੜੇ ਫੇਰ ਪਛਤੌਣਗੇ ॥੭॥

**ਦੋਹਰਾ**

ਜਮਾ ਹੋਏ ਸਬ ਆਦਮੀ ਯੰਗ ਸਾਹਿਬ ਦੇ ਪਾਸ ॥
ਹੁਕਮ ਦੀਆਂ ਸਰਕਾਰ ਨੇ ਈਹਾਂ ਰਹੋ ਤੁਮ ਰਾਤ ॥੮॥
ਸੁਬਹ ਹੋਈ ਜਦ ਤੁਰ ਪਏ ਨਕਸ਼ਾ ਲੈ ਕੇ ਨਾਲ ॥
ਏਹ ਚੌਕ ਹੈ ਸ਼ੈਹਰ ਦਾ ਪੈਂਦੇ ਅੱਠ ਬਜ਼ਾਰ ॥੯॥

**ਕਬਿੱਤ**

ਰਾਜਾ ਸਾਹਿਬ ਲਲਕਾਰੇ ਗੱਲ ਸੁਣੋ ਮੇਰੇ ਪਿਆਰੇ
ਹੋ ਕੇ ਬੈਠ ਜੋ ਕਿਨਾਰੇ ਬੋਲੀ ਯੰਗ ਸਾਹਿਬ ਕਰੂਗਾ ॥
ਸਾਹਿਬ ਦੀ ਮੁਰਾਦ ਹੈ ਅਬਾਦ ਕਰੋ ਝਟ ਪਟ
ਹੱਟ ਦਾ ਰੁਪੱਯਾ ਜੋ ਨਗਦ ਸਾਰਾ ਤਰੂਗਾ ॥
ਬੋਲੀ ਸੱਠ ਸਰਕਾਰੀ ਦੂਣੇ ਮੁਲ ਗਈ ਵਾਰੋ ਵਾਰੀ
ਮਾਲਕੀ ਨਾ ਜਾਣੋ ਮਲਕੀਨਾ ਦੇਣਾ ਪੜੂਗਾ ॥
ਦੂਰ ਤੇ ਮਜੂਰ ਆ ਕੇ ਜਮਾ ਹੋਏ ਦਿਆਲ ਸਿੰਘ
ਕਾਰ ਦੇ ਕਰਨ ਵਾਲਾ ਰੋਟੀਓਂ ਨਾ ਮਰੂਗਾ ॥੧੦॥

**ਕਬਿੱਤ**

ਹੋਈਆਂ ਹੱਟੀਆਂ ਲਿਲਾਮ ਆਮ ਥੋੜਿਆਂ ਦਿਨਾਂ ਦੇ ਬਿਚ
ਸਾਹਿਬ ਦੀ ਦਲੀਲ ਏਥੇ ਬੇਲਣਾ ਬਨਾਈਏ ॥
ਬਾਰ ਦੀ ਜੋ ਫੁੱਟੀ ਲੁੱਟੀ ਰੋੜਿਆਂ ਨੇ ਚਾਣ ਚੱਕ
ਸੇਠ ਮੁਲਤਾਨ ਤਾਰ ਭੇਜ ਕੇ ਮੰਗਾਈਏ ॥
ਅੰਞਨ ਸਮੇਤ ਕਲਾਂ ਪੈਚ ਸਰਕਾਰ ਦੇਊ
ਮੁਲ ਭਰੂ ਸੇਠ ਸਚ ਖੋਲ੍ਹ ਕੇ ਸੁਣਾਈਏ ॥
ਰੇਲ ਦਾ ਹਵਾਲ ਮੌਜ ਨਾਲ ਕਹੀਂ ਦਿਆਲ ਸਿੰਘਾ
ਅਕਲੀਏ ਅੰਗ੍ਰੇਜ਼ ਭੇਦ ਕੇਹੜੀ ਗੱਲੋਂ ਪਾਈਏ ॥੧੧॥

**ਕਬਿੱਤ**

ਹੁਨਰ ਬਣਾ ਕੇ ਪਹਿਲਾਂ ਤੋਰਿਆ ਵਲੈਤ ਵਿਚ
ਆਖਦੇ ਪੰਜਾਬੀ ਇਕ ਰੇਲ ਗੱਡੀ ਆਊਗੀ ॥
ਬੈਲਾਂ ਦੇ ਬਗੈਰ ਲੈਹਰ ਮਾਰਦੀ ਹੈ ਸ਼ੇਰ ਵਾਂਗ
ਦੇਊ ਜੋ ਕਿਰਾਯਾ ਨਾਲ ਪੌਨ ਦੇ ਰਲਾਊਗੀ ॥
ਜੀਦਾ ਨਾਮ ਡਾਕ ਜਾਵੇ ਰਾਤ ਮੇਂ ਹਜ਼ਾਰ ਮੈਲ
ਪੈਲ ਪਾਵੇ ਮੋਰ ਵਾਂਗ ਅੰਗ ਨਾ ਹਿਲਾਊਗੀ ॥
ਅਗ ਪਾਣੀ ਮੇਲ ਏਸ ਰੇਲ ਦਾ ਦਿਆਲ ਸਿੰਘਾ
ਲੱਕੜਾਂ ਬਗੈਰ ਕੋਲੇ ਪੱਥਰਾਂ ਦੇ ਤਾਊਗੀ ॥੧੨॥

**ਕਬਿੱਤ**

ਛਡ ਕੇ ਵਲੈਤ ਰੇਲ ਲੰਘ ਆਈ ਟਾਪੂਆਂ 'ਚੋਂ
ਪੌਚ ਗਈ ਪੰਜਾਬ ਕਲਕੱਤੇ ਪੈਹਲੇ ਆਈ ਸੀ ॥
ਦੂਸਰੇ ਬਰਸ ਪਾਇਆ ਟੇਸ਼ਨ ਪਿਰਾਗਰਾਜ
ਆਸਤੇ ਚਲੌਣ ਜਦੋਂ ਸਜਰੀ ਜੁੜਾਈ ਸੀ ॥
ਗਾਜੀਆਬਾਦ ਆਈ ਫੇਰ ਤੀਸਰੇ ਬਰਸ ਪਿੱਛੋਂ
ਵੱਲੇ ਗਡਵਾ ਕੇ ਨਾਲੇ ਤਾਰ ਤਣਵਾਈ ਸੀ ॥
ਵਰੇ ਹੋਏ ਚਾਰ ਦਿੱਲੀ ਪਹੁੰਚਗੀ ਦਿਆਲ ਸਿੰਘਾ
ਪੰਜਮੇ ਬਰਸ ਨੂੰ ਅੰਬਾਲੇ ਛੌਣੀ ਪਾਈ ਸੀ ॥੧੩॥

**ਕਬਿੱਤ**

ਬੰਬੇ ਪਾਣੀ ਪਉਣ ਜਾਂ ਮਚੌਣ ਤਾਉ ਕੋਲਿਆਂ ਦਾ
ਡੇਰ ਨਾ ਲਗੌਣ ਜਾਂ ਲਹੌਰ ਵੰਨੀ ਤੋਰੀ ਹੈ ॥
ਮਾਰੇ ਕਿਲਕਾਰੀ ਹਨੂਮਾਨ ਜਿਉਂ ਉਡਾਰੀ ਸ਼ੂਕ
ਸ਼ੂਕਦੀ ਚੁੜੇਰੇ ਵਾਂਗ ਬਦਲਾਂ ਦੇ ਘੋਰੀ ਹੈ ॥
ਧਮਕ ਧਮਕ ਧਮਕਾਵੇ ਅਸਮਾਨ ਤਾਈਂ
ਭਮਕ ਭਮਕ ਜੈਸੇ ਬਾਲਕਾਂ ਨੂੰ ਲੋਰੀ ਹੈ ॥
ਔਂਦੀ ਜਾਂਦੀ ਡੇਰ ਨਾ ਲਗਾਵੇ ਰੇਲ ਦਿਆਲ ਸਿੰਘਾ
ਪੌਣ ਝੂਟੇ ਦੇਣ ਕੋ ਭਿਸ਼ਤ ਵਾਲੀ ਮੋਰੀ ਹੈ ॥੧੪॥

**ਕਬਿੱਤ**

ਲਾਟ ਜੋ ਲਾਹੌਰ ਦਉਰੇ ਆਇਆ ਸੀ ਲੈਲਪੁਰ
ਆਖਦੀ ਰਯਤ ਐਥੇ ਰੇਲ ਨੂੰ ਲਿਆਓ ਜੀ ॥
ਪੱਕਾ ਮਣ ਭਾਉ ਦਾਣੇ ਲੈਂਦੇ ਨੇ ਕਿਰਾੜ ਸਾਤੇ
ਆਵੇ ਜੇ ਰਹਿਮ ਏਸ ਦੇਸ ਨੂੰ ਵਸਾਓ ਜੀ ॥
ਯੰਗ ਸਾਹਿਬ ਨਾਲ ਖਯਾਲ ਲਾਟ ਨੇ ਜ਼ਰੂਰ ਕੀਤਾ
ਦੇ ਗਿਆ ਹੁਕਮ ਇੰਤਜ਼ਾਮ ਕਰਵਾਓ ਜੀ ॥
ਲਾਟ ਨੇ ਰਪੋਟ ਲਿਖੀ ਸੋਚ ਕੇ ਦਿਆਲ ਸਿੰਘਾ
ਰੇਲ ਦਾ ਜੋ ਲਾਟ ਤਾਰ ਝਟ ਪਟ ਪਾਓ ਜੀ ॥੧੫॥

**ਕਬਿੱਤ**

ਯੰਗ ਸਾਹਿਬ ਡਾਕ ਨੂੰ ਤੁਰਾਵੇ ਇਕ ਰਾਤ ਵਿਚ
ਏਸ ਦੇਸ ਰੇਲ ਨੂੰ ਵਜੀਰਾਂਵਾਦੋਂ ਕੱਢਣਾ ॥
ਸਿਟ ਕੇ ਸ਼ਤੀਰੀਆਂ ਜੁੜਾਈ ਕਰੋ ਇਕ ਮੀਲ
ਮਦਤਾਂ ਲਗਾਓ ਪੈਹਲੇ ਝਾੜੀਆਂ ਨੂੰ ਵਢਣਾ
ਆਕੀ ਲੋਕ ਬਾਰ ਦੇ ਹਮੇਸ਼ ਏਹਾ ਚਾਹੁੰਦੇ ਸੇ
ਹਥ ਲਾ ਕੇ ਸ਼ੇਰ ਪਿਛਾਂਹ ਨਹੀਂ ਭੱਜਣਾ ॥
ਸਿਧੀਂ ਹਵੇ ਲੈਨ ਵਿੱਚ ਸਾਂਗਲੇ ਦਿਆਲ ਸਿੰਘਾ
ਰੇਲ ਨੂੰ ਲਿਆਣ ਕੇ ਤੇ ਲੈਲਪੁਰ ਛਡਣਾ ॥੧੬॥

**ਕਬਿੱਤ**

ਵਢ ਲੈਣ ਝਾੜੀਆਂ ਕੁਹਾੜੀਆਂ ਲੌਣ ਜਦੋਂ
ਦੇਰ ਨਾ ਲਗਾਉਣ ਕੰਮ ਦੇਖ ਸਰਕਾਰ ਦੇ ॥
ਡਾਕ ਬੇਲੇ ਲਾਈ ਲੈਣ ਸਾਫ ਕਰਵਾਈ
ਉਸੀ ਸੜਕ ਬਣਾਈ ਬਾਲੇ ਸਿੱਟ ਕੇ ਬਿਆਰ ਦੇ ॥
ਲੋਹੇ ਦੀਆਂ ਲੀਹਾਂ ਉੱਤੇ ਚਲਦੀ ਹਵਾਈ ਵਾਂਗ
ਦੇਰ ਨਾ ਲਗਾਈ ਵਿਚ ਆਣ ਵੜੀ ਬਾਰਦੇ ॥
ਪੰਜੀਂ ਸਤੀਂ ਕੋਂਹੀਂ ਗਡੀ ਠੈਹਰਦੀ ਦਿਆਲ ਸਿੰਘਾ
ਕਿਸਨ ਪੁਬੋਣ ਜੈਸੇ ਚੌਕਨੇ ਬਜਾਰ ਦੇ ॥੧੭॥

**ਕਬਿੱਤ**

ਕੱਢ ਕੇ ਵਜੀਰਾਵਾਦੋਂ ਵਾੜਤੀ ਹੈ ਲੈਲਪੁਰ
ਗੋਜਰੇ ਨੂੰ ਜਾਊ ਏਥੇ ਚੰਦ ਰੋਜ ਠਹਰ ਕੇ॥
ਸਤ ਵਜੇ ਆਵੇ ਜਾਵੇ ਸ਼ਾਮ ਨੂੰ ਲਹੌਰ ਵਲੋਂ
ਸ਼ੁਕਰ ਮਨੌਣ ਜੋ ਆਬਾਦਗਾਰ ਨੈਹਰ ਦੇ॥
ਸ਼ਾਹੂਕਾਰ ਲਦ ਕੇ ਲਿਆਉਣ ਮਾਲ ਦੂਰੋਂ ਦੂਰੋਂ
ਹੱਟੀਆਂ ਦੇ ਪੌਣ ਮੈਂ ਸੁਨਾਊਂ ਹਾਲ ਸ਼ੈਹਰ ਦੇ॥
ਐਨੀ ਅਸਵਾਰੀ ਹੋਰ ਪਿਆਰੀ ਨਾ ਦਿਆਲ ਸਿੰਘਾ
ਸੈਆਂ ਕੋਹਾਂ ਵਾਟ ਨੂੰ ਮੁਕਾਵੇ ਵਿਚ ਪਹਿਰ ਦੇ॥੧੮॥

**ਦੋਹਰਾ**

ਮੈਂ ਲਾਇਲਪੁਰ ਸ਼ੈਹਰ ਦੀ ਦੇਖੀ ਮੌਜ ਬਹਾਰ॥
ਟੇਸ਼ਨ ਚੌਕ ਬਜ਼ਾਰ ਵਿਚ ਲਗ ਰਹੀ ਗੁਲਜ਼ਾਰ॥੧੯॥

**ਕਬਿਤ**

ਲੈਲਪੁਰ ਜਾਣੋ ਛਤੀ ਪੌਣ ਦਾ ਠਿਕਾਣਾ ਹੋਰ
ਲਾਕਾ ਅੰਗਰੇਜ਼ੀ ਤੇ ਤਸੀਲ ਜ਼ਿਲੇ ਠਾਣੇ ਐਂ॥
ਚੌਖਟੇ ਬਜ਼ਾਰ ਨਾ ਸ਼ੁਮਾਰ ਕੋਈ ਹਟੀਆਂ ਦਾ
ਬਹੁਤ ਮਾਲਦਾਰ ਸ਼ਾਹੂਕਾਰ ਜੁਰਮਾਣੇ ਐ॥
ਅਨਾਜ ਦਾ ਬਿਕਾਊ ਹੋਵੇ ਸੈਂਕੜੇ ਮਣਾਂ ਦਾ
ਰੋਜ ਬੇਰੀਆਂ ਚਿ ਪੌਣ ਤੋਲ ਤਕੜੀ ਸਿਰਾਣੇ ਐਂ॥
ਰੇਲ ਉੱਤੇ ਲਦ ਕਲਾ ਫੇਰਦੇ ਦਿਆਲ ਸਿੰਘਾ
ਇਕ ਦੋ ਦਿਨਾ 'ਚ ਦੋ ਹਜ਼ਾਰ ਕੋਹਾਂ ਜਾਣੇ ਐਂ॥੨੦॥

**ਕਬਿਤ**

ਅਵਲ ਬਜ਼ਾਰ ਖੰਡ ਘਿਉ ਬੇਸ਼ੁਮਾਰ ਨੂਣ
ਸ਼ਕਰ ਅਚਾਰ ਗੁੜ ਪੈਸੇ ਬਿਨਾ ਹਾਵਾ ਹੈ॥
ਤਾਜੇ ਪਕਵਾਨ ਜੋ ਦੁਕਾਨਦਾਰ ਵੇਚਦੇ ਨੇ
ਭਾਗ ਤੇ ਬਗੈਰ ਮੂੜ ਕੂੜ ਪਛਤਾਵਾ ਹੈ॥
ਦੁਧ ਪੁਤ ਲਛਮੀ ਤੇ ਰਾਜ ਭਾਗ ਮਾਲ
ਧਨ ਰੱਬ ਦੇਵੇ ਜਿਸ ਨੂੰ ਸ਼ਰੀਕ ਦਾ ਕੀ ਦਾਵਾ ਹੈ।
ਕੰਗਲੇ ਨੂੰ ਰਾਜ ਅਤੇ ਭਿਖ ਦੇਵੇ ਰਾਜਿਆਂ ਨੂੰ
ਦਿਆਲ ਸਿੰਘਾ ਸਾਂਈ ਦਾ ਜੋ ਏਹੋ ਪਰਚਾਵਾ ਹੈ॥੨੧॥

**ਕਬਿਤ**

ਰਾਜਾ ਸਹਿਬ ਦੇ ਦੁਕਾਨ ਜਾਨ ਅਵਲ ਬਜ਼ਾਰ ਵਿਚ
ਗੋਲ ਦੇ ਨਜੀਕ ਠੀਕ ਸਜ ਰਹੀਆਂ ਜੋੜੀਆਂ॥
ਛਤ ਬਾਲਿਆਂ ਦੀ ਪਾਈ ਰੋੜੀ ਚੂਨੇ ਚਿ ਮਿਲਾਈ
ਉੱਤੇ ਕੈਹ ਗਲ ਕਰਾਈ ਦੇਖ ਦੋਹੀਂ ਪਾਸੀਂ ਮੋਰੀਆਂ॥
ਭਗਵਾਨ ਜਾਣ ਜੇ ਜਹਾਨ ਵਿਚ ਨਾਮ ਰਹੂ
ਥੇਹਾਂ ਵਿਚ ਪਈਆਂ ਲਖ ਮਾਇਆ ਦੀਆਂ ਬੋਰੀਆਂ।
ਬਜ਼ਾਰ ਦੀ ਬਹਾਰ ਦੇਖ ਸ਼ਾਮ ਨੂੰ ਦਿਆਲ ਸਿੰਘਾ
ਬਤੀਆਂ ਜਗਣ ਜੈਸੇ ਫਗਣ ਨੂੰ ਹੋਲੀਆਂ॥੨੨॥

**ਕਬਿਤ**

ਹਟਾਂ ਦੇ ਨਜੀਕ ਠੀਕ ਸੁੰਦਰ ਮਕਾਨ ਪਾਯਾ
ਬੰਗਲੇ ਦੀ ਵਜਾ ਇਕ ਬੈਠਕ ਸਜਾਈ ਸੀ॥
ਪਖਿਆਂ ਨੂੰ ਖੁੰਡੇ ਵਿਚ ਜੜੇ ਹੈਂ ਸ਼ਤੀਰੀਆ ਦੇ
ਮੋਰੀਆਂ ਝਰੋਖੇ ਮੌਜ ਹਵਾ ਦੀ ਬਣਾਈ ਸੀ॥
ਕੰਧਾਂ ਚਾਰੇ ਪਟੀਆਂ ਰਖਾਈਆਂ ਚੌਹਾਂ ਪਾਸਿਆਂ 'ਤੇ
ਰੱਖ ਕੇ ਮਜੂਰ ਇਟ ਭੱਠਿਆਂ ਦੀ ਲਾਈ ਸੀ॥
ਜੈ ਜੈਕਾਰ ਕੈਂਹਦੇ ਸ਼ਾਹੂਕਾਰ ਸਾਰੇ ਦਿਆਲ ਸਿੰਘਾ
ਧੰਨ ਰਾਜਾ ਸਾਹਿਬ ਚੋਰੀ ਬੰਦ ਕਰਵਾਈ ਸੀ॥੨੩॥

**ਕਬਿਤ**

ਚਕ ਦੋ ਸੌ ਅਠ ਵਿਚ ਦਲੀਲ ਕੀਤੀ ਇਕ ਦਿਨ
ਚਲੀਏ ਲਾਇਲਪੁਰ ਸਾਹਿਬ ਦੇ ਸਲਾਮ ਨੂੰ॥
ਹਰਨਾਮ ਸਿੰਘ ਨਾਲ ਦੋਵੇਂ ਤੁਰੇ ਨੰਬਰਦਾਰ
ਚਲੋ ਦੇਈਏ ਦਰਖਾਸਤ ਜਗਾ ਮਿਲੇ ਜੇ ਲਲਾਮ ਨੂੰ॥
ਵੇਲੇ ਦੀਆਂ ਪਕੀਆਂ ਥਿਔਂਦੀਆਂ ਜਹਾਨ ਜਾਣੇ
ਕਰੋ ਨਾ ਬਿਚਾਰ ਰੱਬ ਕਰੇ ਸ਼ੁਧ ਕਾਮ ਨੂੰ॥
ਮਿੰਟਗੁਮਰੀ ਬਜ਼ਾਰ ਹਟਾਂ ਚਾਰ ਲਈਆਂ ਦਿਆਲ ਸਿੰਘਾ
ਹੌਂਸਲੇ ਨਾਲ ਓਥੋਂ ਲੌਟ ਆਏ ਸ਼ਾਮ ਨੂੰ॥੨੪॥

**ਕਬਿਤ**

ਬਾਜੇ ਬਾਜੇ ਆਖਦੇ ਜ਼ਮੀਨ ਜਾ ਕੇ ਹੋਰ ਲਈਏ
ਸਾਹਿਬ ਨੂੰ ਅਰਜ ਮੈਂ ਲਾਇਲਪੁਰ ਕਰੂੰਗਾ॥
ਮੁਰੱਬੇ ਮਿਲੇ ਢਾਈ ਪੁਤ ਚਾਰ ਨੇ ਮਜੂਦ ਮੇਰੇ
ਪਊਗਾ ਫਸਾਦ ਜਾਂ ਅਖੀਰ ਜਦੋਂ ਮਰੂੰਗਾ।
ਡੂਢ ਹੋਵੇ ਹੋਰ ਤਾਂ ਗੁਜਾਰਾ ਬੈਠੇ ਕਰੀ ਜਾਈਏ
ਲਵੋ ਜੇ ਕਤਾਬ ਤਾਂ ਰੁਪਯਾ ਹੁਣੇ ਭਰੂੰਗਾ॥
ਹਰੀ ਭਰੀ ਹੋਵੇ ਦੇਖ ਸਾਰਿਓਂ ਦਿਆਲ ਸਿੰਘਾ
ਰਬ ਹੈ ਬਿਅੰਤ ਮੈਂ ਹਮੇਸ਼ ਓਤੋਂ ਡਰੂੰਗਾ॥੨੫॥

ਇਤਿ ਕਿੱਸਾ ਲਾਇਲਪੁਰ ਕ੍ਰਿਤ ਭਾਈ ਦਿਆਲ ਸਿੰਘ ਚਕ ਨੰਬਰ 208 ਦਾ ਸੰਪੂਰਨ ਹੋਇਆ। ਸੰਮਤ 428 ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਤਿਆਰ ਕੀਤਾ ਤੇ ਸੰਮਤ 447 ਸ੍ਰੀ ਗੁਰੂ ਨਾਨਕ ਜੀ ਨੂੰ ਛਾਪਿਆ।

–*ਸਾਬਕਾ ਡਾਇਰੈਕਟਰ ਭਾਸ਼ਾ ਵਿਭਾਗ, ਪੰਜਾਬ।



# ਫਾਂਸੀ ਦੇ ਤਖਤੇ 'ਤੇ ਗੂੰਜ

## ਕੌਮਾਂਤਰੀ ਮਜ਼ਦੂਰ ਦਿਹਾੜੇ ਦੀ

*1ਮਈ, 1943 ਦੀ ਇਹ ਝਾਕੀ ਚੈਕੋਸਲੋਵਾਕੀਆ ਦੇ ਮਹਾਨ ਸ਼ਹੀਦ, ਕਮਿਊਨਿਸਟ ਆਗੂ ਤੇ ਪਾਰਟੀ ਪਰਚੇ ਦੇ ਸੰਪਾਦਕ ਜੂਲੀਅਸ ਫਿਊਚਕ ਦੀ ਉਸ ਡਾਇਰੀ (ਫਾਂਸੀ ਦੇ ਤਖਤੇ ਤੋਂ) 'ਚੋਂ ਲਈ ਗਈ ਹੈ ਜਿਹੜੀ ਉਸ ਨੇ ਫਾਸ਼ਿਸ਼ਟ ਹਿਟਲਰ ਦੀ ਜੇਲ੍ਹ 'ਚ ਉਸ ਸਮੇਂ ਲਿਖੀ ਜਦੋਂ ਉਸ ਨੂੰ ਗੋਲੀ ਮਾਰਨ ਤੋਂ ਪਹਿਲਾਂ ਅਕਹਿ ਤਸ਼ੱਦਦ ਦਾ ਸ਼ਿਕਾਰ ਬਣਾ ਕੇ ਕੋਹਿਆ ਜਾ ਰਿਹਾ ਸੀ।*



ਪੇਸ਼ਕਸ਼: ਯਸ਼ ਪਾਲ (ਵਰਗ ਚੇਤਨਾ)

ਅੱਜ 1 ਮਈ, 1943 ਹੈ। ਇਸ ਦੌਰਾਨ ਮੈਨੂੰ ਲਿਖਣ ਦਾ ਮੌਕਾ ਮਿਲ ਗਿਆ ਹੈ। ਫਿਰ ਇੱਕ ਵਾਰ ਪਲ ਭਰ ਲਈ ਕਮਿਊਨਿਸਟ ਸੰਪਾਦਕ ਬਣ ਕੇ ਨਵੀਂ ਦੁਨੀਆਂ ਦੀ ਯੁੱਧ ਸ਼ਕਤੀ ਦੀ, ਮਈ ਦਿਨ ਦੀ ਪਰੇਡ ਦੀ ਕਹਾਣੀ ਲਿਖ ਸਕਣਾ-ਕਿੰਨੇ ਭਾਗਾਂ ਵਾਲੀ ਗੱਲ ਹੈ।

* ਝੂਲਦੇ ਝੰਡਿਆਂ ਦੀ ਗੱਲ ਸੁਣਨ ਦੀ ਆਸ ਨਾ ਕਰਨਾ। ਅਜਿਹਾ ਕੁੱਝ ਵੀ ਨਹੀਂ ਹੈ। ਨਾ ਮੈਂ ਤੁਹਾਨੂੰ ਕਿਸੇ ਰੋਮਾਂਚਕ ਸੰਘਰਸ਼ ਦਾ ਹਾਲ ਸੁਣਾ ਸਕਦਾ ਹਾਂ ਜਿਹੜਾ ਲੋਕਾਂ ਨੂੰ ਬਹੁਤ ਭਾਉਂਦਾ ਹੈ। ਅੱਜ ਉਸ ਤੋਂ ਬਹੁਤ ਹੀ ਸਾਧਾਰਨ ਚੀਜ਼ਾਂ ਹਨ। ਪਿਛਲੇ ਵਰ੍ਹਿਆਂ 'ਚ ਪਰਾਗ ਦੀਆਂ ਸੜਕਾਂ 'ਤੇ ਪਹਿਲੀ ਮਈ ਨੂੰ ਮੁਜਾਹਰੇ 'ਚ ਮਾਰਚ ਕਰਨ ਵਾਲਿਆਂ ਦੀਆਂ ਗਰਜਦੀਆਂ ਲਹਿਰਾਂ ਉਮੜਿਆ ਕਰਦੀਆਂ ਸਨ, ਅੱਜ ਉਹ ਨਹੀਂ ਹਨ। ਨਾ ਅੱਜ ਲੱਖਾਂ ਲੋਕਾਂ ਦਾ ਉਹ ਲਹਿ-ਲਹਾਉਂਦਾ ਹੋਇਆ ਸਾਗਰ ਹੀ ਹੈ ਜਿਹੜਾ ਮਾਸਕੋ ਦੇ ਲਾਲ ਚੌਕ ਵਿੱਚ ਉਮੜਦਾ ਦੇਖਿਆ ਹੈ। ਇੱਥੇ ਨਾ ਲੱਖਾਂ ਹਨ ਨਾ ਸੈਂਕੜੇ, ਸਿਰਫ ਮੁੱਠੀ ਭਰ ਸਾਥੀ ਹਨ। ਪਰ ਤਾਂ ਵੀ ਇਉਂ ਲਗਦਾ ਹੈ ਕਿ ਇਹ ਘੱਟ ਅਹਿਮ ਨਹੀਂ ਹੈ ਕਿਉਂਕਿ ਇੱਥੇ ਉਸ ਨਵੀਂ ਸ਼ਕਤੀ ਦਾ ਦੀਦਾਰ ਹੋ ਰਿਹਾ ਹੈ ਜਿਹੜੀ ਦਹਿਕਦੀ ਹੋਈ ਭੱਠੀ ਵਿਚੋਂ ਦੀ ਲੰਘ ਰਹੀ ਹੈ ਪਰ ਜਿਹੜੀ ਸੁਆਹ ਹੋ ਕੇ ਨਹੀ ਸਗੋਂ ਫੌਲਾਦ ਬਣ ਕੇ ਨਿਕਲਦੀ ਹੈ। ਇਹ ਮੈਦਾਨ-ਏ-ਜੰਗ ਦੇ ਮੋਰਚਿਆਂ ਵਿੱਚ ਹੋਣ ਵਾਲਾ ਦਰਸ਼ਨ- ਦੀਦਾਰ ਹੈ, ਅਜਿਹੇ ਮੋਰਚੇ ਜਿੱਥੇ ਅਸੀਂ ਭੂਰੇ ਰੰਗ ਦੀਆਂ ਵਧਦੀਆਂ ਪਾਉਂਦੇ ਹਾਂ।

ਇਹ ਇਮਤਿਹਾਨ ਅਜਿਹੀਆਂ ਛੋਟੀਆਂ-ਛੋਟੀਆਂ ਚੀਜਾਂ ਵਿੱਚ ਹੁੰਦਾ ਹੈ ਕਿ ਤੁਸੀਂ ਲੋਕ ਜਿਹੜੇ ਜੰਗ ਦੀ ਭੱਠੀ ਵਿੱਚੋਂ ਦੀ ਨਹੀਂ ਲੰਘੇ, ਸਿਰਫ ਪੜ੍ਹ ਕੇ ਹੀ ਇਸ ਨੂੰ ਸ਼ਾਇਦ ਨਾ ਸਮਝ ਸਕੋਂ ਜਾਂ ਸ਼ਾਇਦ ਤੁਸੀਂ ਸਮਝ ਜਾਉਂ। ਮੇਰੀ ਮੰਨੋ, ਸ਼ਕਤੀ ਇੱਥੋਂ ਹੀ ਪੈਦਾ ਹੁੰਦੀ ਹੈ।

* ਸਵੇਰੇ-ਸਵੇਰੇ ਨਾਲ ਦੀ ਕੋਠੜੀ ਵਾਲੇ ਸਾਥੀ ਨੇ 'ਬੈਥੋਪਿਨ' ਸੰਗੀਤ ਦੀਆਂ ਧੁਨਾਂ 'ਜੀ ਆਇਆਂ' ਦੇ ਚਿੰਨ੍ਹ ਵੱਜੋਂ ਕੰਧ ਉਪਰ ਥਪ-ਥਪਾਈਆਂ। ਅੱਜ ਉਸ ਵਿੱਚ ਵਧੇਰੇ ਜੋਸ਼ ਹੈ, ਵਧੇਰੇ ਉਤਸ਼ਾਹ ਹੈ। ਅੱਜ ਕੰਧ ਵੀ ਉੱਚੀ ਸੁਰ 'ਚ ਬੋਲਦੀ ਹੈ। ਅਸੀਂ ਆਪਣੇ ਵਧੀਆ ਤੋਂ ਵਧੀਆ ਕਪੜੇ ਪਾ ਲੈਂਦੇ ਹਾਂ। ਦੂਜੀਆਂ ਸਾਰੀਆਂ ਕੋਠੜੀਆਂ ਵਿੱਚ ਵੀ ਅਜਿਹਾ ਹੁੰਦਾ ਹੈ।

* ਕੋਠੜੀਆਂ ਦੇ ਖੁੱਲ੍ਹੇ ਦਰਵਾਜ਼ੇ ਦੇ ਸਾਹਮਣੇ, ਨੰਬਰਦਾਰ ਕਾਲੀ ਕੌਫੀ, ਰੋਟੀ ਤੇ ਪਾਣੀ ਲਈ ਪਰੇਡ ਕਰ ਰਹੇ ਹਨ। ਕਾਮਰੇਡ ਸਕੋਰੇਪਾ ਆਪਣੇ ਮਈ ਦਿਨ ਦੇ ਸਵਾਗਤ ਵੱਜੋਂ ਦੋ ਦੀ ਬਜਾਏ ਤਿੰਨ ਮਿੱਠੀਆਂ ਟਿੱਕੀਆਂ ਦੇ ਜਾਂਦਾ ਹੈ। ਇਸ ਤਰ੍ਹਾਂ ਸਵਾਗਤ ਕਰਨਾ ਇੱਕ ਚੌਕਸ ਆਦਮੀ ਦਾ ਕੰਮ ਹੈ ਜਿਹੜਾ ਬਹੁਤ ਹੀ ਸਾਧਾਰਨ ਢੰਗਾਂ ਰਾਹੀਂ ਆਪਣੀਆਂ ਭਾਵਨਾਵਾਂ ਜਾਹਰ ਕਰਨ ਜਾਣਦਾ ਹੈ। ਟਿੱਕੀਆਂ ਦੇ ਹੇਠਾਂ ਦੀ ਇੱਕ ਦੂਜੇ ਦੀਆਂ ਉਂਗਲੀਆਂ ਆਪਸ 'ਚ ਛੂਹ ਜਾਂਦੀਆਂ ਹਨ। ਤੇ ਇੱਕ ਹਲਕੀ ਜਿਹੀ ਘੁੱਟਣੀ ਅਸੀਂ ਦੋਨੋਂ ਮਹਿਸੂਸ ਕਰਦੇ ਹਾਂ, ਬੋਲਣ ਦਾ ਹੌਸਲਾ ਨਹੀਂ ਪੈਂਦਾ, ਉਹ (ਸੂਹੀਏ) ਸਾਡੀਆਂ ਅੱਖਾਂ 'ਚ ਉਮੜਣ ਵਾਲੇ ਭਾਵ ਤੱਕ ਨੂੰ ਤਾੜਦੇ ਰਹਿੰਦੇ ਹਨ। ਪਰ ਗੂੰਗੇ ਆਪਣੀਆਂ ਉਂਗਲੀਆਂ ਨਾਲ ਹੀ ਬਹੁਤ ਚੰਗੀ ਤਰ੍ਹਾਂ ਗੱਲਾਂ ਕਰ ਸਕਦੇ ਹਨ।

* ਸਾਡੀ ਖਿੜਕੀ ਦੇ ਥੱਲੇ ਕੈਦੀ ਔਰਤਾਂ ਕਸਰਤ ਲਈ ਭੱਜੀਆਂ ਜਾ ਰਹੀਆਂ ਹਨ। ਮੈਂ ਮੇਜ ਉੱਪਰ ਖੜ੍ਹਾ ਹੋ ਕੇ ਸੀਖਾਂ ਵਿਚਦੀ ਥੱਲੇ ਦੇਖਣ ਲਗਦਾ ਹਾਂ, ਸ਼ਾਇਦ ਉਹ ਉੱਪਰ ਨੂੰ ਦੇਖਣ। ਉਹ ਮੈਨੂੰ ਦੇਖ ਲੈਂਦੀਆਂ ਹਨ ਅਤੇ ਬੰਨ੍ਹੇ ਹੋਏ ਮੁੱਕੇ ਤਾਣ ਕੇ ਸਲਾਮ ਕਰਦੀਆਂ ਹਨ। ਇੱਕ ਵਾਰ ਹੋਰ। ਥੱਲੇ ਵਿਹੜੇ 'ਚ ਬਹੁਤ ਹਲਚਲ ਹੈ। ਦੂਜੇ ਦਿਨਾਂ ਦੇ ਮੁਕਾਬਲੇ ਅੱਜ ਉੱਥੇ ਸੱਚਮੁੱਚ ਹੀ ਵਧੇਰੇ ਖੁਸ਼ੀ ਜਾਪਦੀ ਹੈ। ਸੰਤਰੀ ਦੇਖ ਨਹੀਂ ਰਿਹਾ ਜਾਂ ਸ਼ਾਇਦ ਦੇਖਣਾ ਚਾਹੁੰਦਾ ਨਹੀਂ। ਇਹ ਵੀ ਮਈ ਦਿਨ ਦੀ ਪਰੇਡ ਦਾ ਇੱਕ ਹਿੱਸਾ ਹੈ।

* ਫੇਰ ਸਾਡਾ ਕਸਰਤ ਦਾ ਵੇਲਾ ਆਉਂਦਾ ਹੈ, ਅੱਜ ਮੈਂ ਹੀ ਕਸਰਤ ਕਰਾਉਣੀ ਹੈ। ਸਾਥੀਓ! ਅੱਜ ਪਹਿਲੀ ਮਈ ਹੈ, ਅੱਜ ਕਿਸੇ ਨਵੀਂ ਚੀਜ਼ ਨਾਲ ਸ਼ੁਰੂਆਤ ਹੋਣੀ ਚਾਹੀਦੀ ਹੈ, ਸੰਤਰੀ ਦੇਖਦਾ ਹੋਵੇ ਜਾਂ ਨਾ। ਪਹਿਲੀ ਕਸਰਤ ਹੈ ਲੁਹਾਰ ਦੇ ਭਾਰੀ ਹਥੌੜੇ ਦਾ ਘੁਮਾਇਆ ਜਾਣਾ-ਇੱਕ, ਦੋ, ਇੱਕ, ਦੋ। ਦੂਜੀ ਹੈ ਫਸਲ ਵੱਢਣਾ। ਹਥੌੜਾ ਤੇ ਦਾਤੀ, ਸਾਰੇ ਸਮਝਣ ਲੱਗ ਜਾਂਦੇ ਹਨ। ਸਭਨਾਂ ਦੇ ਚਿਹਰਿਆਂ 'ਤੇ ਇੱਕ ਮੁਸਕਰਾਹਟ ਫੈਲ ਜਾਂਦੀ ਹੈ ਅਤੇ ਉਹ ਹੋਰ ਵੀ ਜੋਸ਼ ਨਾਲ ਕਸਰਤ ਕਰਨ ਲਗਦੇ ਹਨ। ਸਾਥੀਓ! ਇਹ ਸਾਡਾ ਮਈ ਦਿਨ ਦਾ ਮੁਜ਼ਾਹਰਾ ਹੈ, ਇਹ ਚੁੱਪ ਪੇਸ਼ਕਾਰੀ ਸਾਡਾ ਮਈ ਦਿਨ ਦਾ ਪ੍ਰਣ ਹੈ ਕਿ ਅਸੀਂ ਦ੍ਰਿੜ ਰਹਾਂਗੇ-ਅਸੀਂ ਜਿਹੜੇ ਮੌਤ ਵੱਲ ਨੂੰ ਵਧ ਰਹੇ ਹਾਂ।

* ਸਾਰੇ ਕੋਠੜੀਆਂ ਵੱਲ ਮੁੜ ਆਏ ਹਨ। 9 ਵੱਜ ਗਏ, ਕਰੈਮਲਿਨ ਦੇ ਘੰਟਾ-ਘਰ 'ਚ ਦਸ ਘੰਟੀਆਂ ਵੱਜੀਆਂ ਹਨ ਤੇ ਲਾਲ ਚੌਕ 'ਚ ਪਰੇਡ ਸ਼ੁਰੂ ਹੋ ਜਾਂਦੀ ਹੈ। ਆਓ ਪਾਪਾ! ਆਓ, ਉਹ ਲੋਕ 'ਇੰਟਰਨੈਸ਼ਨਲ' ਗਾ ਰਹੇ ਹਨ। ਅਸੀਂ ਵੀ ਇੰਟਰਨੈਸ਼ਨਲ ਗਾਉਣ ਲੱਗ ਜਾਂਦੇ ਹਾਂ। ਫਿਰ ਇੱਕ ਤੋਂ ਬਾਅਦ ਇੱਕ, ਇਨਕਲਾਬੀ ਗੀਤਾਂ ਦਾ ਮੀਂਹ ਵਰ੍ਹ ਪੈਂਦਾ ਹੈ। ਅਸੀਂ ਇਕੱਲਤਾ ਨਹੀ ਮਹਿਸੂਸ ਕਰਨਾ ਚਾਹੁੰਦੇ, 'ਕੱਲੇ ਅਸੀਂ ਹੈ ਵੀ ਨਹੀਂ। ਅਸੀਂ ਉਨ੍ਹਾਂ ਲੋਕਾਂ 'ਚੋਂ ਹਾਂ ਜਿਹੜੇ ਬਾਹਰ ਦੁਨੀਆਂ 'ਚ ਆਜ਼ਾਦੀ ਨਾਲ ਗਾਉਣ ਦੀ ਹਿੰਮਤ ਰਖਦੇ ਹਨ, ਲੜਾਈ ਵਿੱਚ ਜੁੱਟੇ ਹੋਏ ਹਨ, ਠੀਕ ਉਸੇ ਤਰ੍ਹਾਂ ਜਿਵੇਂ ਅਸੀਂ.....।

ਉਨ੍ਹਾਂ ਘ੍ਰਿਣਤ ਦੀਵਾਰਾਂ ਪਿੱਛੇ
ਜੇਲ੍ਹ ਬੰਦ ਸਾਥੀਓ,
ਤੁਸੀਂ ਅਸਾਡੇ ਹੀ ਸੰਗ ਹੋ
ਤੁਸੀਂ ਅਸਾਡੇ ਹੀ ਸੰਗ ਹੋ
ਚਾਹੇ ਅੱਜ ਤੁਸੀ ਅਸਾਡੇ ਸੰਗ
ਕਦਮ ਮਿਲਾ ਕੇ ਨਹੀਂ ਚੱਲ ਸਕਦੇ
ਹਾਂ, ਅਸੀਂ ਤੁਹਾਡੇ ਹੀ ਨਾਲ ਹਾਂ।

* ਕੋਠੜੀ ਨੰ: 267 ਵਿੱਚ ਅਸੀਂ ਸੋਚ ਰਹੇ ਸਾਂ ਕਿ ਸਾਡੇ 1943 ਦੇ ਮਈ ਦਿਨ ਦੇ ਸਮਾਗਮ ਦਾ ਇਹੀ ਅੰਤ ਢੁਕਵਾਂ ਹੈ। ਪਰ ਸਮਾਗਮ ਇੱਥੇ ਹੀ ਖਤਮ ਨਹੀਂ ਹੋਇਆ। ਔਰਤਾਂ ਦੇ ਵਰਾਂਡੇ ਦੀ ਨੰਬਰਦਾਰਨੀ ਬਾਹਰ ਵਿਹੜੇ 'ਚ 'ਲਾਲ ਸੈਨਾ ਦਾ ਮਾਰਚ' ਨਾਉਂ ਦੇ ਗੀਤ ਦੀ ਧੁਨ 'ਤੇ ਸੀਟੀ ਵਜਾਉਂਦੀ ਟਹਿਲ ਰਹੀ ਹੈ। ਫਿਰ ਉਹ ਛਾਪਾਮਾਰਾਂ ਦਾ ਗੀਤ ਅਤੇ ਦੂਜੇ ਸੋਵੀਅਤ ਗੀਤਾਂ ਦੀ ਧੁਨ ਸੀਟੀ ਨਾਲ ਵਜਾਉਂਦੀ ਹੈ। ਇਉਂ ਉਹ ਮਰਦਾਂ ਦੀਆਂ ਕੋਠੜੀਆਂ 'ਚ ਰਹਿਣ ਵਾਲਿਆਂ ਦਾ ਹੌਂਸਲਾ ਵਧਾ ਰਹੀ ਹੈ। ਅਤੇ ਚੈੱਕ-ਪੁਲਿਸ ਦੀ ਵਰਦੀ ਵਾਲਾ ਜਿਹੜਾ ਆਦਮੀ ਮੇਰੇ ਲਈ ਕਾਗਜ਼ ਤੇ ਪੈਨਸਿਲ ਲਿਆਇਆ ਸੀ ਉਹ ਮੇਰੇ ਦਰਵਾਜੇ ਦੇ ਬਾਹਰ ਖੜ੍ਹਾ ਪਹਿਰਾ ਦੇ ਰਿਹਾ ਹੈ ਤਾਂ ਜੋ ਲਿਖਦੇ ਸਮੇਂ ਕੋਈ ਅਚਾਨਕ ਹੀ ਨਾ ਆ ਜਾਵੇ। ਅਤੇ ਉਹ ਦੂਸਰਾ ਚੈੱਕ-ਸੰਤਰੀ ਵੀ ਹੈ ਜੀਹਨੇ ਮੈਥੋਂ ਇਹ ਲਿਖਣਾ ਸ਼ੁਰੂ ਕਰਵਾਇਆ ਸੀ ਤੇ ਜਿਹੜਾ ਲਿਖੇ ਹੋਏ ਕਾਗਜਾਂ ਨੂੰ ਲਿਜਾਇਆ ਕਰਦਾ ਹੈ। ਇਹ ਕਾਗਜ਼ ਉਦੋਂ ਤੱਕ ਗੁਪਤ ਰਹਿਣਗੇ ਜਦੋਂ ਤੱਕ ਉਨ੍ਹਾਂ ਨੂੰ ਛਾਪਣ ਦਾ ਸਹੀ ਮੌਕਾ ਨਾ ਆ ਜਾਵੇ। ਏਸ ਕਾਗਜ਼ ਦੇ ਟੁਕੜੇ ਦੀ ਕੀਮਤ ਉਸ ਨੂੰ ਆਪਣੇ ਸਿਰ ਨਾਲ ਚੁਕਾਉਣੀ ਪੈ ਸਕਦੀ ਹੈ। ਉਹ ਸੀਖਾਂ 'ਚ ਬੰਦ 'ਅੱਜ' ਤੇ ਆਜਾਦ 'ਕੱਲ੍ਹ' ਦੇ ਵਿਚਕਾਰ ਕਾਗਜ਼ਾਂ ਦਾ ਪੁਲ ਬਣਾਉਣ ਲਈ ਆਪਣੀ ਜਾਨ ਜੋਖਮ 'ਚ ਪਾਉਣ ਲਈ ਤਿਆਰ ਹੈ। ਇਹ ਸਾਰੇ ਇੱਕੋ ਹੀ ਲੜਾਈ ਲੜ ਰਹੇ ਹਨ,ਚਾਹੇ ਕਿਤੇ ਵੀ ਹੋਣ, ਹੱਥ ਵਿੱਚ ਚਾਹੇ ਕੋਈ ਵੀ ਹਥਿਆਰ ਹੋਵੇ। ਪਰ ਉਹ ਸਾਰੇ ਹਿੰਮਤ ਨਾਲ ਲੜਦੇ ਜਾ ਰਹੇ ਹਨ। ਉਹ ਇੰਨੀ ਸਹਿਜਤਾ ਨਾਲ ਲੜ ਰਹੇ ਹਨ, ਉਨ੍ਹਾਂ 'ਚ ਦਿਖਾਵੇ ਤੇ ਗਮ-ਉਦਾਸੀ ਇੰਨੀ ਘੱਟ ਹੈ ਕਿ ਤੁਹਾਨੂੰ ਇਉਂ ਕਦੇ ਨਹੀਂ ਲੱਗੇਗਾ ਕਿ ਇਹ ਜੰਗ ਮੌਤ ਤੋਂ ਪਹਿਲਾਂ ਨਹੀਂ ਖਤਮ ਹੋ ਸਕਦੀ ਅਤੇ ਇਸ ਵਿੱਚ ਉਨ੍ਹਾਂ ਦੇ ਪ੍ਰਾਣ ਇੱਕ ਕੱਚੇ ਧਾਗੇ ਨਾਲ ਲਟਕੇ ਹੋਏ ਹਨ।

## ਕੌਮਾਂਤਰੀ ਮਜ਼ਦੂਰ ਦਿਹਾੜੇ ਦੇ ਸ਼ਹੀਦ




**ਮਈ ਦਿਹਾੜੇ 'ਤੇ ਇਨਕਲਾਬੀ ਆਸ਼ਾਵਾਦ ਦਾ ਝੰਡਾ ਬੁਲੰਦ ਕਰੋ**

* ਮਈ ਦਿਨ 'ਤੇ ਇਨਕਲਾਬ ਦੇ ਸਿਪਾਹੀਆਂ ਨੂੰ ਪਰੇਡ ਕਰਦੇ ਹੋਏ ਤੁਸੀਂ ਦਰਜਨਾਂ ਵਾਰ ਦੇਖਿਆ ਹੋਵੇਗਾ, ਉਹ ਕਿੰਨੀ ਸ਼ਾਨਦਾਰ ਹੁੰਦੀ ਸੀ। ਪਰ ਫੌਜ ਦੀ ਅਸਲੀ ਤਾਕਤ ਨੂੰ ਸਿਰਫ਼ ਜੰਗ ਵਿੱਚ ਹੀ ਦੇਖ ਸਕਦੇ ਹੋ, ਅਤੇ ਓਦੋਂ ਹੀ ਤੁਸੀਂ ਇਹ ਮਹਿਸੂਸ ਕਰੋਗੇ ਕਿ ਇਹ ਫੌਜ ਅਜਿੱਤ ਹੈ। ਓਦੋਂ ਹੀ ਤੁਹਾਨੂੰ ਇਹ ਇਲਮ ਹੋਵੇਗਾ ਕਿ ਤੁਸੀਂ ਜਿੰਨਾ ਸੋਚਦੇ ਸੀ, ਮੌਤ ਉਸ ਤੋਂ ਵੀ ਕਿਤੇ ਵੱਧ ਸਹਿਜ ਹੈ,ਅਤੇ ਬਹਾਦਰ ਮਨੁੱਖ ਦੇ ਸਿਰ ਦੁਆਲੇ ਕੋਈ ਦੈਵੀ ਨੂਰ ਦਾ ਚੱਕਰ ਨਹੀਂ ਹੁੰਦਾ। ਪਰ ਇਹ ਜੰਗ ਉਸਤੋਂ ਕਿਤੇ ਜਿਆਦਾ ਨਿਰਦਈ ਹੈ ਜਿੰਨੀ ਤੁਸੀਂ ਸਮਝਦੇ ਸੀ। ਅਤੇ ਇਸ ਵਿੱਚ ਅੰਤ ਤੱਕ ਨਿਭਣ ਤੇ ਜਿੱਤ ਹਾਸਲ ਕਰਣ ਲਈ ਅਥਾਹ ਸ਼ਕਤੀ ਦੀ ਲੋੜ ਹੁੰਦੀ ਹੈ। ਤੁਸੀਂ ਇਸ ਫੌਜ ਨੂੰ ਅੱਗੇ ਵਧਦੇ ਤਾਂ ਦੇਖਦੇ ਹੋ ਪਰ ਹਮੇਸ਼ਾਂ ਇਹ ਨਹੀਂ ਸਮਝਦੇ ਕਿ ਉਸਦੀ ਤਾਕਤ ਕਿੰਨੀ ਹੈ, ਇਸ ਦੇ ਹਮਲੇ ਇੰਨੇ ਸਹਿਜ ਤੇ ਤਰਕ ਸੰਗਤ ਹੁੰਦੇ ਹਨ।

ਪਰ ਅੱਜ ਇਹ ਗੱਲ ਤੁਹਾਡੀ ਸਮਝ 'ਚ ਆ ਜਾਂਦੀ ਹੈ।
1943 ਦੇ ਮਈ ਦਿਨ ਦੀ ਪਰੇਡ ਦੇ ਮੌਕੇ 'ਤੇ।

**ਸੰਪਰਕ : 98145-35005**

## ਕਵਿਤਾ ਦੀ ਤਾਸੀਰ



• ਸੁਰਿੰਦਰ ਗੀਤ •

ਉਹ ਸੋਚਦੇ ਹਨ
ਕਿ ਉਹਨਾਂ ਦੇ
ਔਰੰਗਜ਼ੇਬੀ ਫੁਰਮਾਨ
ਸਾਡੇ ਚਿਹਰਿਆਂ ਨੂੰ
ਆਪਣੀਆਂ
ਤਿੱਖੀਆਂ ਨਹੁੰਦਰਾਂ ਨਾਲ ਨੋਚ
ਲਹੂ-ਲੁਹਾਣ ਕਰ
ਬੇ-ਪਛਾਣ ਕਰ ਦੇਣਗੇ
ਸਾਡੀਆਂ ਅੱਖਾਂ ਵਿੱਚ
ਆਪਣੇ ਦਿਲਾਂ ਦਿਮਾਗਾਂ
ਤੇ ਜੰਮੀ ਗੰਦਗੀ
ਧੂੜ ਦੇਣਗੇ
ਸਾਨੂੰ ਹਨੇਰੇ ਵਿੱਚ
ਧਕੇਲ ਦੇਣਗੇ
ਸਾਡੀਆਂ ਹਿੱਕਾਂ ਤੇ
ਆਪਣੇ ਭਾਰੇ ਪੈਰ ਰੱਖ
ਲੰਘ ਜਾਣਗੇ
ਸਾਡੀਆਂ ਹਿੱਕਾਂ 'ਚ
ਮੱਘਦੀ ਅੱਗਨੀ
ਸਾਂਤ ਕਰ ਦੇਣਗੇ
ਪਰਸ਼
ਉਹ ਨਹੀਂ ਜਾਣਦੇ
ਕਿ ਸਾਡੀ ਕਵਿਤਾ ਵਿੱਚ
ਉਸ ਜਫ਼ਰਨਾਮੇ ਦੀ ਤਾਸੀਰ ਹੈ
ਜਿਸਨੂੰ ਪੜ੍ਹ ਕੇ
ਅਰੰਗਜ਼ੇਬਾਂ ਦੇ
ਦਿਲਾਂ ਦੀ ਧੜਕਣ
ਰੁਕ ਜਾਂਦੀ ਹੈ।
••

## ਤੇਰੀ ਗੁੱਡ ਮਾਰਨਿੰਗ



• ਡਾ. ਧਰਮ ਚੰਦ ਵਾਤਿਸ਼ •

ਨਵੇਂ ਛੇੜੇ ਗੀ ਸਿਆਪੇ, ਤੇਰੀ ਗੁੱਡ ਮਾਰਨਿੰਗ।
ਹੁਣ ਝੱਲ ਦੇ ਨਹੀਂ ਮਾਪੇ, ਤੇਰੀ ਗੁੱਡ ਮਾਰਨਿੰਗ।
ਜਦੋਂ ਹੁੰਦੇ ਸੀ ਕੁਆਰੇ ਉਦੋਂ ਹੋਰ ਗੱਲ ਸੀ।
ਉਦੋਂ ਮੈਸੇਜ ਪਿਆਰੇ ਹੀ ਨਕੋਰ ਗੱਲ ਸੀ।
ਹੁਣ ਬੜੀ ਬੁਰੀ ਜਾਪੇ, ਤੇਰੀ ਗੁੱਡ ਮਾਰਨਿੰਗ - -।

ਜਦੋਂ ਕਾਲਜ 'ਚ ਪੜ੍ਹ ਦੇ ਸੀ ਗੱਲ ਹੋਰ ਸੀ
ਉਦੋਂ ਆਚਰਣ ਸੁੱਚਾ ਮਟਕੀਲੀ ਟੋਰ ਸੀ।
ਉਦੋਂ ਹੁੰਦੇ ਸੀ ਕਲਾਪੇ, ਤੇਰੀ ਗੁੱਡ ਮਾਰਨਿੰਗ - -।

ਸੰਵਿਧਾਨ ਵਿੱਚ ਭਾਸ਼ਾ ਇਹ ਕਾਨੂੰਨੀ ਛੇੜਛਾੜ।
ਵਸਦੇ ਘਰਾਂ ਨੂੰ ਕਿਤੇ ਦੇਵੇ ਨਾ ਉਜਾੜ।
ਹੁਣ ਸਮਝ ਲੈ ਆਪੇ, ਤੇਰੀ ਗੁੱਡ ਮਾਰਨਿੰਗ - -।

ਪੇਕਿਆਂ ਤ ਸਹੁਰਿਆਂ 'ਚ ਗਈ ਹਾਂ ਸਲਾਹੀ।
ਛੱਡਣੀ ਪਊਗੀ ਸਾਰੀ ਲਾਪ੍ਰਵਾਹੀ।
ਮਾਪੇ ਵਿੱਚ ਨੇ ਬੁਢਾਪੇ, ਤੇਰੀ ਗੁੱਡ ਮਾਰਨਿੰਗ - -।

ਪਤੀ-ਦੇਵ ਦੀਆਂ ਹੋਣ ਨਾ ਨਾਰਾਜ਼ ਨਜ਼ਰਾਂ।
ਹੁਣ ਕੱਲੇ ਕੱਲੇ ਮੈਸੇਜ ਤੇ ਬਾਜ਼ ਨਜ਼ਰਾਂ।
ਬੁਰੀ ਗੱਲ ਨਾ ਵਿਆਪੇ, ਤੇਰੀ ਗੁੱਡ ਮਾਰਨਿੰਗ - -।

ਸਮਾਂ ਸਮਝ ਦੀ ਕਰਦਾ ਹੈ ਪੂਰੀ ਪੂਰੀ ਮੰਗ।
ਨਹੀਂ ਤੂੰ ਵੀ ਹੋਵੇ ਤੰਗ ਨਾਲੇ ਮੈਂ ਹੋਵਾਂ ਤੰਗ।
ਸੰਬੰਧ ਜਾਣੇ ਸੰਤਾਪੇ, ਤੇਰੀ ਗੁੱਡ ਮਾਰਨਿੰਗ।
ਨਵੇਂ ਛੇੜੇ ਗੀ ਸਿਆਪੇ, ਤੇਰੀ ਗੁੱਡ ਮਾਰਨਿੰਗ।

-ਮੋਬਾਈਲ : 88376-79186

## ਕਵੀ

ਕਵੀ ਜ਼ਰੂਰ ਕੁਝ ਹੋਰ ਹੁੰਦਾ ਹੋਏਗਾ
ਬੰਦੇ ਤੋਂ ਵੱਧ ਬੰਦਾ
ਕਰਦਾ ਪਿਆਰ ਦਾ ਧੰਦਾ
ਦੁੱਖਾਂ ਨੂੰ ਛਿਲਦਾ ਘੜ੍ਹਦਾ
ਤੇਸਾ ਆਪਣੇ ਹੀ ਸੀਨੇ ਚਲਾਉਂਦਾ
ਗੁਲਾਬ ਨੂੰ ਗੁਲਾਬ ਆਖਦਾ
ਕੰਡਿਆਂ ਨੂੰ ਕੰਡੇ ਕਹਿਣ ਦੀ ਜ਼ੁਰਅਤ ਰੱਖਦਾ
ਕਵੀ ਜ਼ਰੂਰ ਕੁਝ ਹੋਰ ਹੁੰਦਾ ਹੋਏਗਾ ॥



• ਗੁਰਪ੍ਰੀਤ•

## ਗ਼ਜ਼ਲ



ਕਸ਼ਿਸ਼ ਹੁਸ਼ਿਆਰਪੁਰੀ

ਦਿਲ ਬੜਾ ਸਰਸ਼ਾਰ ਹੁੰਦਾ ਸੀ ਕਦੇ
ਵਕਤ ਵੀ ਹਮਵਾਰ ਹੁੰਦਾ ਸੀ ਕਦੇ
ਹੁਣ ਜ਼ਮਾਨੇ ਨਾਲ ਨਫ਼ਰਤ ਹੋ ਗਈ
ਤੇਰੇ ਕਰ ਕੇ ਪਿਆਰ ਹੁੰਦਾ ਸੀ ਕਦੇ
ਵਕਤ ਪੁੱਛੇਗਾ ਤੁਹਾਨੂੰ ਰੋਕ ਕੇ
ਇੱਥੇ ਇਕ ਫ਼ਨਕਾਰ ਹੁੰਦਾ ਸੀ ਕਦੇ
ਹੁਣ ਬੜਾ ਖ਼ਾਮੋਸ਼ ਤੇ ਬੇਜ਼ਾਰ ਹੈ
ਦਿਲ ਬੜਾ ਖ਼ੁੱਦਾਰ ਹੁੰਦਾ ਸੀ ਕਦੇ
ਡਾਲਰਾਂ ਦੇ ਮੋਹ ਨੇ ਮੈਥੋਂ ਖੋ ਲਿਆ
ਮੇਰਾ ਵੀ ਇਕ ਯਾਰ ਹੁੰਦਾ ਸੀ ਕਦੇ
ਹੁਣ ਗ਼ਮਾਂ ਦੀ ਰੇਤ ਜਿੱਥੇ ਉਡ ਰਹੀ
ਇੱਥੇ ਇਕ ਗੁਲਜ਼ਾਰ ਹੁੰਦਾ ਸੀ ਕਦੇ
ਆਦਮੀ ਚੋਂ ਲੱਭ ਰਿਹਾ ਹਾਂ ਮੈਂ ਕਸ਼ਿਸ਼
ਉਸਦਾ ਇਕ ਕਿਰਦਾਰ ਹੁੰਦਾ ਸੀ ਕਦੇ

-ਹੁਸ਼ਿਆਰਪੁਰ (ਪੰਜਾਬ) ਮੋਬਾਈਲ : 98769- 78567
e-mail-KashishhoshiarpuriABC@gmail.com

## .ਗ਼ਜ਼ਲ



• ਸੁਹਿੰਦਰ ਬੀਰ •

ਮੈਂ ਤੇਰੀ ਬੇ ਰੁਖੀ ਕਰਕੇ ਹਵਾ ਬਣ ਗੁਜ਼ਰ ਜਾਵਾਂਗਾ।
ਮਗਰ ਧੁੱਪਾਂ ਜਦੋਂ ਢਲੀਆਂ ਮੈਂ ਤੈਨੂੰ ਯਾਦ ਆਵਾਂਗਾ।
ਤੇਰੇ ਚਿਹਰੇ ਦੇ ਦਰਪਣ ਵਿਚ ਝਲਕਦੀ ਚੰਨ ਦੀ ਪੁੰਨਿਆ,
ਮੈਂ ਖ਼ਾਬਾਂ ਵਿਚ ਸਦੀਵੀ ਏਸਦੇ ਨਕਸ਼ੇ ਬਣਾਵਾਂਗਾ।
ਜਿਨ੍ਹਾਂ ਬਾਲਾਂ ਨੇ ਚਾਨਣ ਦੀ ਕਦੇ ਕਾਤਰ ਨਹੀਂ ਦੇਖੀ,
ਉਨ੍ਹਾਂ ਬਾਲਾਂ ਦੇ ਨੈਣਾਂ ਵਿਚ ਵੀ ਸੁਪਨੇ ਸਜਾਵਾਂਗਾ।
ਅਜੋਕੇ ਜੁਗ ਵਿਚ ਮਾਨਵ ਦੇ ਜਜ਼ਬੇ ਤੜਪਦੇ ਵੇਖੇ,
ਕਥਾ ਪਥਰਾਏ ਬੰਦਿਆਂ ਨੂੰ ਮੁਹੱਬਤ ਦੀ ਸੁਣਾਵਾਂਗਾ।
ਗਏ ਹੁਣ ਦੂਰ ਉਹ ਬੰਦੇ ਜੋ ਪਤਝੜ ਵਾਂਗ ਔਂਦੇ ਸੀ,
ਤੁਹਾਡੇ ਚਿਹਰਿਆਂ 'ਤੇ ਫੇਰ ਤੋਂ ਰੌਣਕ ਲਿਆਵਾਂਗਾ।
ਤੁਸੀਂ ਮੇਰੇ ਤੇ ਬਸ ਵਿਸ਼ਵਾਸ ਤੇ ਧਰਵਾਸ ਕਰ ਲੈਣਾ,
ਬੁਝਣਗੇ ਜਿਸ ਘਰੇ ਦੀਵੇ ਲਹੂ ਪਾ ਕੇ ਜਗਾਵਾਂਗਾ।

## ਔਕਾਤ



• ਹਰਵਿੰਦਰ ਸਿੰਘ ਸਿਰਸਾ •

ਬਹੁਤੇ ਮੋਹ-ਪਿਆਰ ਨਾਲ
ਬੰਦਾ ਚਾਮ੍ਹਲ ਜਿਹਾ ਜਾਂਦੈ
ਤੇ ਚਾਮ੍ਹਲਿਆ ਬੰਦਾ
ਕੁਝ ਕਰ ਸਕਣ ਦੇ
ਸਮਰੱਥ ਨਹੀਂ ਰਹਿੰਦਾ ...

ਬਹੁਤੀ ਡਾਂਟ-ਫ਼ਿਟਕਾਰ ਨਾਲ
ਬੰਦਾ ਹਰਖ ਜਿਹਾ ਜਾਂਦੈ
ਤੇ ਹਰਖਿਆ ਬੰਦਾ ਵੀ
ਕੁਝ ਕਰ ਸਕਣ ਦੇ
ਸਮਰੱਥ ਨਹੀਂ ਰਹਿੰਦਾ ...

ਬੰਦੇ ਨੂੰ
ਉਸਦੀ ਔਕਾਤ ਵਿਚ ਹੀ
ਰਹਿਣ ਦੇਣਾ ਚਾਹੀਦੈ ...

ਬੰਦੇ ਨੂੰ
ਆਪਣੀ ਔਕਾਤ ਵਿਚ ਹੀ
ਰਹਿਣਾ ਸਿੱਖ ਲੈਣਾ ਚਾਹੀਦੈ ...

ਬੰਦੇ ਨੂੰ
ਆਪਣੀ ਔਕਾਤ ਵਿਚ ਹੀ
ਰਹਿਣਾ ਗਿੱਝ ਲੈਣਾ ਚਾਹੀਦੈ ...

ਆਪਣੀ ਔਕਾਤ ਵਿਚ ਰਹਿਣਾ
ਬੰਦਾ ਸਿੱਖਿਆ ...
ਆਪਣੀ ਔਕਾਤ ਵਿਚ ਰਹਿਣਾ
ਬੰਦਾ ਗਿੱਝਿਆ ...

ਕੁਝ ਵੀ
ਜਰ ਸਕਣ ਦੇ
ਸਮਰੱਥ ਹੋ ਸਕਦੈ ...
ਕੁਝ ਵੀ
ਕਰ ਸਕਣ ਦੇ
ਸਮਰੱਥ ਹੋ ਸਕਦੈ ...

## ਫਿਤਰਤ

ਪਹਿਲਾਂ ਨਾ ਕੋਈ ਚਾਹੁੰਦਾ ਕਿ ਕੋਈ ਉੱਗ ਜਾਵੇ,
ਲੱਗ ਜਾਵੇ ਜਦੋਂ ਜੜ੍ਹ ਤਾਂ ਕਈ ਫਿਰ ਪਰਖਣਗੇ,
ਜਦ ਫਿਰ ਹੋਂਦ ਦਿਖਾਊ ਬੂਟਾ ਆਪੇ ਦੀ,
ਢਾਹੁਣ ਲਈ ਉਹਨੂੰ ਬੱਦਲ ਆਣ ਕਈ ਗਰਜਣਗੇ,
ਜਦ ਫਿਰ ਹੋਊ ਜਵਾਨ ਉਹ ਝੱਖੜ ਝੱਲ-ਝੱਲ ਕੇ,
ਉਹੀ ਵੈਰੀ ਫਿਰ ਉਹਦੇ ਵੱਲ ਪਰਤਣਗੇ,
ਭਰ ਜਾਊ ਜਦ ਉਹ ਰੁੱਖ ਨਾਲ ਫੁੱਲ ਫ਼ਲਾਂ,
ਫਿਰ ਉਹੀ ਠੱਗ ਬਣ ਦੋਸਤ ਉਸਨੂੰ ਵਰਤਣਗੇ,
ਹੋ ਗਈ ਹੈ ਫਿਤਰਤ ਇਹੀ ਅੱਜ ਜ਼ਮਾਨੇ ਦੀ,
ਚੱਲ ਕੋਈ ਨਾ ਲੈਣ ਦੇ ਲਾਹੇ ਅੰਤ ਉਹ ਤਰਸਣਗੇ,
ਬਹੁਤੀ ਪਰਵਾਹ ਤੇ ਫ਼ਿਕਰ ਨਾ ਕਰਿਆ ਕਰ ਜੋਬਨ,
ਜੋ ਪੈਂਦੇ ਪੈਣ ਕੁਰਾਹੇ ਅੰਤ ਉਹ ਤੜਫਣਗੇ।



• ਜੋਬਨ ਖਹਿਰਾ •

ਮੋਬਾਈਲ : 88729-02023

## ਮੈਂ ਤੁਰਦਾ ਰਿਹਾ

ਕਦੇ ਰੜਕਦਾ ਰਿਹਾ
ਕਦੇ ਸਰਕਦਾ ਰਿਹਾ
ਕਦੇ ਮਹਿਕਦਾ ਰਿਹਾ
ਕਦੇ ਸਿਸਕਦਾ ਰਿਹਾ
ਕਦੇ ਅੜਦਾ ਰਿਹਾ
ਕਦੇ ਥਿੜਕਦਾ ਰਿਹਾ
ਕਦੇ ਦੁਖੀ ਰਿਹਾ
ਕਦੇ ਖਿੜਖਿੜਾਉਂਦਾ ਰਿਹਾ
ਕਦੇ ਬੰਦ ਰਿਹਾ
ਕਦੇ ਖੁੱਲ੍ਹਦਾ ਰਿਹਾ
ਕਦੇ ਅਡੋਲ ਰਿਹਾ
ਕਦੇ ਬੁਲੰਦ ਰਿਹਾ
ਬਹੁਤ ਕੁੱਝ
ਮੇਰੇ ਅੰਦਰ ਚੱਲਦਾ ਰਿਹਾ
ਮੈਂ ਤੁਰਦਾ ਰਿਹਾ



ਦੇਵਿੰਦਰ ਬਿਮਰਾ

-ਮੋਬਾਈਲ : 98141-18345

ਕਹਾਣੀ :

# ਬੇਬੇ ਬਸੰਤ ਕੌਰ



ਕਰਮਜੀਤ ਸਕਰੁੱਲਾਂਪੁਰੀ

ਛੋਟੇ ਸਕੂਲ 'ਚ ਪੜ੍ਹਦਿਆਂ ਬੜੀਆਂ ਮੌਜਾਂ ਕੀਤੀਆਂ ਅਸੀਂ। ਉਨ੍ਹਾਂ ਵਿੱਚੋਂ ਕਈ ਯਾਦ ਵੀ ਨੇ। ਮੀਂਹ 'ਚ ਸਿਰਾਂ 'ਤੇ ਮੋਮੀ - ਕਾਗਜ਼ ਦੇ ਲਿਫ਼ਾਫ਼ੇ ਬੰਨ੍ਹ ਕੇ ਨਾਹੁਣਾ, ਰੋਹੀਆਂ 'ਚ ਜਾਮਣਾਂ ਖਾਣੀਆਂ, ਅੰਬਾਂ ਦੇ ਬਾਗਾਂ 'ਚ ਜਾ ਕੇ ਅੰਬ ਚੂਪਣੇ। ਗੰਨਿਆਂ ਦੀਆਂ ਟਰਾਲੀਆਂ 'ਚੋਂ ਗੰਨੇ ਖਿੱਚਣੇ। ਅਮਰੂਦ ਤੇ ਅੰਗੂਰ ਤਾਂ ਭਾਵੇਂ ਟਾਵੇਂ -ਟਾਂਵੇ ਘਰਾਂ 'ਚ ਹੀ ਲੱਗੇ ਹੁੰਦੇ ਸਨ, ਪਰ ਫ਼ੇਰ ਵੀ ਅਸੀਂ ਆਪਣਾ ਦਾਅ ਲਾ ਹੀ ਲੈਂਦੇ ਸੀ। ਘਰਾਂ ਦੀਆਂ ਚਾਰਦੀਵਾਰੀਆਂ ਤੋਂ ਬਾਹਰ ਲਟਕਦੇ ਅਮਰੂਦ ਜਾਂ ਅੰਗੂਰਾਂ ਦੇ ਖੱਟੇ - ਮਿੱਠੇ ਗੁੱਛੇ ਤੋੜ ਕੇ ਖੁਸ਼ੀ 'ਚ ਕੂਕਾਂ ਮਾਰਦਿਆਂ ਨੇ ਭੱਜ ਜਾਣਾ। ਮਗਰੋਂ ਜਿਹੜੀਆਂ ਗਾਲ੍ਹਾਂ ਪੈਂਦੀਆਂ ਉਹਨਾਂ ਦਾ ਤਾਂ ਕਹਿਣਾ ਈ ਕਿਆ ... । ਕਿਸੇ -ਕਿਸੇ ਕਿਸਮਤ ਵਾਲੇ ਦੇ ਘਰੇ ਤਾਂ ਉਲ੍ਹਾਂਭੇ ਵੀ ਪਹੁੰਚ ਜਾਂਦੇ ਸਨ।

ਪਰ ਇਨ੍ਹਾਂ ਸਾਰੇ ਸੁਆਦਾਂ ਉੱਤੇ ਬੇਬੇ ਦੀ ਬੇਰੀ ਦੇ ਬੇਰਾਂ ਦਾ ਸੁਆਦ ਭਾਰੂ ਪੈਂਦਾ ਸੀ। ਸੁਨਹਿਰੀ - ਸੰਧੂਰੀ ਰੰਗੇ ਗੋਲ਼ - ਗੋਲ਼ ਬੇਰਾਂ ਦੀਆਂ ਕਿਆ ਰੀਸਾਂ ...!!! ਛੋਟੀ ਜਿਹੀ ਗਿੱਟਕ ...ਤੇ ਗਿਦੋ ..ਮੱਖਣੀ ਵਰਗੀ ਹੁੰਦੀ ਸੀ ਬੇਰਾਂ ਦੀ। ਬੇਰੀ ਫਲ਼ਦੀ ਵੀ ਬਹੁਤ ਸੀ। ਅੱਧੀ ਛੁੱਟੀ ਨੂੰ

**ਸਾਨੂੰ ਦੇਖਦੀ ਸਾਰ ਉਹਦੇ ਮੂਹੋਂ ਨਿਕਲਦਾ ,"ਆਜੋ ..ਆਜੋ...ਬੂਝਿਓ.... !! ਬੇਰੀ ਵੀ ਬੇਰਾਗੀ ਪਈ ਸੀ ਤੁਹਾਨੂੰ ...ਮੈਂ ਕਦੋਂ ਦੀ ਬਰਾ ਰਹੀ ਹਾਂ ਇਹਨੂੰ .... ਤੋੜ ਲਉ ਬੇਰ ... ਰੱਜ ਕੇ ਖਾਉ, ਮੈਂ ਸਾਰੇ ਕੰਡੇ ਹੂੰਝ ਦਿੱਤੇ ਹੋਏ ਆ।"**

ਅਸੀਂ ਬੇਬੇ ਦੀ ਬੇਰੀ 'ਤੇ ਜਾ ਹੱਲਾ ਬੋਲ ਦਿੰਦੇ। ਬੇਬੇ ਦਾ ਘਰ ਸਕੂਲ ਦੇ ਐਨ ਪਿੱਛੇ, ਚੜ੍ਹਦੇ ਪਾਸੇ ਨੂੰ ਸੀ। ਘਰ ਦੇ ਸੱਜੇ ਹੱਥ ਟੋਭਾ ਸੀ, ਜਿੱਥੇ ਅਸੀਂ ਅੱਧੀ ਛੁੱਟੀ ਨੂੰ ਫ਼ੱਟੀਆਂ ਧੋਂਦੇ ਹੁੰਦੇ ਸਾਂ। ਬੇਬੇ ਦੇ ਘਰ ਤੋਂ ਥੋੜ੍ਹੀ ਦੂਰ ਦੇਵੀ ਮਾਤਾ ਦਾ ਮੰਦਰ ਅਤੇ ਗੁਰਦੁਆਰਾ ਸੀ। ਬੇਬੇ ਦੇ ਘਰ ਦਾ ਬੂਹਾ ਅਕਸਰ ਖੁੱਲ੍ਹਾ ਹੀ ਹੁੰਦਾ ਸੀ ਸਾਡੇ ਲਈ। ਘਰ ਕੱਚਾ ਜਿਹਾ ਸੀ ..ਜਿਸ ਵਿੱਚ ਇੱਕ ਕੋਠਾ ...ਦੋ ਕੋਠੜੀਆਂ ਇਕ ਝਲਿਆਨੀ ਅਤੇ ਇੱਕ ਛੱਪਰ ਸੀ। ਕੋਠੇ ਦੀਆਂ ਇੱਕ - ਦੋ ਕੰਧਾਂ ਹੀ ਪੱਕੀਆਂ ਸਨ। ਝਲਿਆਨੀ ਦੇ ਬਾਹਰ ਦੋ -ਤਿੰਨ ਘੜੇ ਪਏ ਹੁੰਦੇ ਸਨ। ਵਿਹੜਾ ਖੁੱਲ੍ਹਾ ਸੀ। ਇੱਕ ਖੂੰਜੇ 'ਚ ਨਲਕਾ ਹੁੰਦਾ ਸੀ। ਸਕੂਲ 'ਚ ਨਲਕਾ ਨਾ ਹੋਣ ਕਰਕੇ ਅਸੀਂ ਉੱਥੇ ਹੀ ਪਾਣੀ ਪੀਣ ਜਾਇਆ ਕਰਦੇ ਸਾਂ। ਪੰਚਾਇਤੀ ਖੜ੍ਹਵੀਆਂ ਇੱਟਾਂ ਨਾਲ਼ ਬਣੀ ਹੋਈ ਗਲ਼ੀ ਦੇ ਨਾਲ਼ - ਨਾਲ਼ ਬੇਬੇ ਦੇ ਘਰ ਦੀ ਕੱਚੀ ਕੰਧ ਸੀ ,ਜਿਹਦੇ ਐਨ ਵਿਚਾਲ਼ੇ ਦਰਵਾਜ਼ਾ ਹੁੰਦਾ ਸੀ। ਇਹ ਗਲ਼ੀ ਸਾਡੇ ਸਕੂਲ ਮੂਹਰਲੇ ਚੌਂਕ ਤੋਂ ਸ਼ੁਰੂ ਹੋ ਕੇ ਬੇਬੇ ਦੇ ਘਰ ਮੂਹਰਿਉਂ ਹੁੰਦੀ ਹੋਈ ਚੋਈ ਨਾਲ਼ ਜਾ ਲਗਦੀ ਸੀ। ਵਿਹੜੇ ਦੇ ਐਨ ਗੱਭੇ ਨਿੰਮ੍ਹ ਸੀ ..ਬਹੁਤ ਭਾਰੀ , ਜਿਸਦਾ ਇਕ ਟਾਹਣਾ ਵੱਢ ਕੇ ਛੱਪਰ ਨੇੜੇ ਹੀ ਮੱਝ ਦੀ ਖੁਰਲੀ ਬਣਾਈ ਹੋਈ ਸੀ। ਦੋ ਬੱਕਰੀਆਂ ਵੀ ਬੰਨ੍ਹੀਆਂ ਹੁੰਦੀਆਂ ਸਨ ਮੱਝ ਕੋਲ ਹੀ। ਸੰਝਾਂ ਨੂੰ ਜਦ ਅਸੀਂ ਡੰਗਰ ਚਾਰਨ ਲਈ ਗਲ਼ੀ ਚੋਂ ਲੰਘਣਾ, ਬੇਬੇ ਆਪਣੀਆਂ ਬੱਕਰੀਆਂ ਤੇ ਮੱਝ ਸਾਡੇ ਡੰਗਰਾਂ ਨਾਲ਼ ਹੀ ਹੱਕ ਦਿੰਦੀ ਸੀ। ਚੋਈ ਦੇ ਪਰਲੇ ਪਾਸੇ ਡੰਗਰਾਂ ਨੇ ਆਪਣੇ -ਆਪ ਚੁਗਦੇ ਰਹਿਣਾ ਤੇ ਅਸੀਂ ਕੌਡੀ ਖੇਲ੍ਹੀ ਜਾਣਾ। ਬੇਬੇ ਸਿਆਲ ਵਿਚ ਚਰਖਾ ਕੱਤਦੀ ਇੱਕ ਪਾਸੇ ਧੁੱਪੇ ਬੈਠੀ ਹੁੰਦੀ। ਕਦੇ ਉਹਨੇ ਚਿੱਟੀ ਚੁੰਨੀ ਦੀ ਬੁਕਲ਼ ਮਾਰੀ ਹੁੰਦੀ ਤੇ ਕਦੇ ਕਾਲ਼ੀ ਚੁੰਨੀ ਦੀ। ਕੋਈ ਤੀਸਰਾ ਰੰਗ ਨਹੀਂ ਸੀ ਦੇਖਿਆ ਕਦੇ ਉਹਦੀ ਚੁੰਨੀ ਦਾ।

ਸਾਨੂੰ ਦੇਖਦੀ ਸਾਰ ਉਹਦੇ ਮੂਹੋਂ ਨਿਕਲਦਾ ,"ਆਜੋ ..ਆਜੋ...ਬੂਝਿਓ.... !! ਬੇਰੀ ਵੀ ਬੇਰਾਗੀ ਪਈ ਸੀ ਤੁਹਾਨੂੰ ...ਮੈਂ ਕਦੋਂ ਦੀ ਬਰਾ ਰਹੀ ਹਾਂ ਇਹਨੂੰ .... ਤੋੜ ਲਉ ਬੇਰ ... ਰੱਜ ਕੇ ਖਾਉ, ਮੈਂ ਸਾਰੇ ਕੰਡੇ ਹੂੰਝ ਦਿੱਤੇ ਹੋਏ ਆ।"

ਸਾਡੇ ਕਿਹੜਾ ਉਦੋਂ ਬੂਟ - ਚੱਪਲਾਂ ਪਾਏ ਹੁੰਦੇ ਸਨ, ਨੰਗੇ ਪੈਰੀਂ ਹੀ ਜਾਂਦੇ ਹੁੰਦੇ ਸਾਂ ਸਕੂਲ। ਬੇਬੇ ਸਾਡੇ ਨੰਗੇ ਪੈਰਾਂ ਦਾ ਵੀ ਖਿਆਲ ਰੱਖਦੀ ਸੀ। ਬੇਰ ਹੀ ਨਹੀਂ ਸੀ ਮਿੱਠੇ, ਬੇਬੇ ਦਾ ਮੋਹ - ਪਿਆਰ ਵੀ ਮਾਖਿਓਂ ਮਿੱਠਾ ਹੁੰਦਾ ਸੀ। ਉਹਦਾ ਹਰ ਕੰਮ ਕਰਨੇ ਨੂੰ ਸਾਡਾ ਜੀਅ ਕਰਦਾ ਹੁੰਦਾ ਸੀ। ਜਦੋਂ ਅਸੀਂ ਬੇਰ ਖਾ ਹਟਦੇ ਤਾਂ ਉਹ ਸਾਨੂੰ ਰੋਕ ਕੇ ਬੇਰਾਂ ਦੀਆਂ ਭਰੀਆਂ ਹੋਈਆਂ ਦੋ ਬਾਟੀਆਂ ਸਾਡੇ ਪੱਲਿਆਂ 'ਚ ਪਾਉਂਦੀ ਹੋਈ ਕਹਿੰਦੀ, "ਆਪਣੇ ਮਾਸਟਰਾਂ ਤੇ ਭੈਣਜੀਆਂ ਨੂੰ ਵੀ ਦੇ ਦਿਉ, ਉਨਾਂ ਦਾ ਵੀ ਹੱਕ ਹੈ ਬੇਰੀ ਦੇ ਬੇਰਾਂ 'ਤੇ।"

ਉਂਅ.......ਬੇਬੇ ਤਾਂ ਕਦੇ ਤੋਤਿਆਂ ਨੂੰ ਵੀ ਨਹੀਂ ਸੀ ਉਡਾਉਂਦੀ ਬੇਰ- ਟੁਕਦਿਆਂ ਨੂੰ। "ਸ਼ਾਇਦ ਉਹਨੂੰ ਕੁਦਰਤ ਦੀਆਂ ਚੀਜਾਂ 'ਤੇ ਕਬਜ਼ੇ ਕਰਨੇ ਨਹੀਂ ਸੀ ਆਉਂਦੇ।" ਸਾਰਾ ਪਿੰਡ ਉਹਦੀ ਏਹ ਸਿਫ਼ਤ ਜ਼ਰੂਰ ਕਰਦਾ ਸੀ।

ਬੇਬੇ ਦੀਆਂ ਤਿੰਨ ਕੁੜੀਆਂ ਹੀ ਸਨ, ਸਭ ਤੋਂ ਵੱਡੀ ਤਾਂ

ਵਿਆਹੀ ਹੋਈ ਸੀ, ਉਹਦਾ ਤਾਂ ਸਾਨੂੰ ਨਾਉਂ ਵੀ ਨਹੀਂ ਸੀ ਪਤਾ। ਉਹਨੂੰ ਅਸੀਂ ਸ਼ਾਇਦ ਹੀ ਦੇਖਿਆ ਹੋਊ ਬੇਬੇ ਦੇ ਘਰ, ਸਹੁਰਿਆਂ ਤੋਂ ਆਈ ਹੋਈ ਨੂੰ ...ਪਰ ਸੰਵਾਰ ਕੇ ਯਾਦ ਨਹੀਂ। ਓਹਦਾ ਵਿਆਹ ਤਾਂ ਸਾਡੀ ਸੋਝੀ ਤੋਂ ਬਹੁਤ ਪਹਿਲਾਂ ਜਾਂ ਸਾਡੇ ਜਨਮਾਂ ਤੋਂ ਪਹਿਲਾਂ ਹੋ ਚੁੱਕਿਆ ਸੀ। ਅੱਕੀ ਅਤੇ ਨਿੱਕੋ ਉਦੋਂ ਕੁਆਰੀਆਂ ਹੁੰਦੀਆਂ ਸਨ। ਪਰ ਉਹ ਵੀ ਸਾਥੋਂ ਕਾਫ਼ੀ ਵੱਡੀਆਂ ਸਨ। ਅੱਕੀ ਨੂੰ ਅਸੀਂ ਬੜੀ ਭੈਣ ਤੇ ਨਿੱਕੋ ਨੂੰ ਛੋਟੀ ਭੈਣ ਕਹਿੰਦੇ ਹੁੰਦੇ ਸੀ। ਉਹ ਵੀ ਬੇਬੇ ਕੋਲ਼ ਸੂਤ ਦੇ ਬੁਣੇ ਮੰਜੇ 'ਤੇ ਬੈਠੀਆਂ ਚਾਦਰਾਂ – ਸਰਾਹਣਿਆਂ ਉੱਤੇ ਫੁੱਲ –ਬੂਟੀਆਂ ਕੱਢਦੀਆਂ ਹੁੰਦੀਆਂ ਸਨ। ਉਹਨਾਂ ਦੇ ਵਿਆਹ ਕਦੋਂ ਹੋ ਗਏ ਮੇਰੇ ਹੁਣ ਯਾਦ – ਚੇਤੇ ਨਹੀਂ।

ਬੇਬੇ ਦਾ ਸਾਡੇ ਪ੍ਰਾਇਮਰੀ ਸਕੂਲ ਦੇ ਮਾਸਟਰ – ਭੈਣਜੀਆਂ ਨਾਲ਼ ਵੀ ਨਿੱਘਾ ਜਿਹਾ ਰਿਸ਼ਤਾ ਹੁੰਦਾ ਸੀ। ਉਹ ਵੀ ਬੇਬੇ ਨੂੰ ਸਕੂਲ ਦੇ ਸਾਰੇ ਪ੍ਰੋਗਰਾਮਾਂ 'ਚ ਬੁਲਾਓਂਦੇ, ਬੇਬੇ ਆ ਵੀ ਜਾਂਦੀ ਸੀ , ਪਰ ਪੰਦਰਾਂ ਅਗਸਤ ਵਾਲ਼ੇ ਦਿਨ ਨਾ ਉਹ ਸਕੂਲ ਆਉਂਦੀ ਤੇ ਨਾ ਹੀ ਘਰ ਦਾ ਬੂਹਾ ਖੋਲ੍ਹਦੀ।



ਅਸੀਂ ਛੋਟੇ ਹੁੰਦਿਆਂ ਕਦੇ ਇਹਦੇ ਬਾਰੇ ਸੋਚਿਆ –ਸਮਝਿਆ ਹੀ ਨਹੀਂ ....। ਉਦੋਂ ਤਾਂ ਬਸ ਖੇਡਾਂ, ਮਸਤੀ ਜਾਂ ਫਿਰ ਬੇਰ ....। ਬੇਬੇ ਨੂੰ ਅਸੀਂ "ਬੇਰੀ ਆਲ਼ੀ ਬੇਬੇ " ਹੀ ਕਹਿੰਦੇ ਹੁੰਦੇ ਸੀ। ਉਦੋਂ ਤਾਂ ਸਾਨੂੰ ਬੇਬੇ ਦਾ ਨਾਉਂ ਵੀ ਨਹੀਂ ਸੀ ਪਤਾ ਹੁੰਦਾ ...........।

ਖਿੱਚ– ਧੂਹ ਕੇ ਮੈਂ ਬਾਰਾਂ ਕਰ ਲਈਆਂ ਸੀ। ਬਾਅਦ 'ਚ ਇਲੈੱਕਟ੍ਰੀਸ਼ਨ ਟਰੇਡ ਰੱਖ ਕੇ ਆਈ. ਟੀ. ਆਈ ਵੀ ਕਰ ਲਈ ਸੀ, ਬਸੀ ਪਠਾਣਾਂ ਤੋਂ। ਪਰ ਕੋਈ ਨੌਕਰੀ ਨਾ ਮਿਲੀ... ਨੌਕਰੀ ਦੀ ਬਹੁਤੀ ਉਡੀਕ ਵੀ ਨੀ ਕੀਤੀ। ਫ਼ੇਰ ਵੱਡੇ ਤਾਏ ਦੇ ਮੁੰਡੇ ਤਾਰੇ ਨਾਲ਼ ਕੁਵੈਤ ਨੂੰ ਜਹਾਜ਼ ਚੜ੍ਹ ਗਿਆ। ਉਹ ਤਾਂ ਪਹਿਲਾਂ ਹੀ ਉੱਧਰ ਸੀ। ਜਾਂਦਿਆਂ ਹੀ ਉਹਨੇ ਉੱਧਰ ਕੰਮ 'ਤੇ ਲਵਾ ਦਿੱਤਾ। ਬਹੁਤ ਵਧੀਆ ਮੁਲਕ ਐ ਕੁਵੈਤ। ਕੰਮ ਤੋਂ ਵਿਹਲੇ ਹੋ ਕੇ ਅਸੀਂ ਸ਼ਾਮ ਨੂੰ ਘੁੰਮਣ – ਫ਼ਿਰਨ ਚਲੇ ਜਾਣਾ। ਹਫ਼ਤੇ ਕੁ ਬਾਦ ਪੈੱਗ – ਸ਼ੈੱਗ ਵੀ ਲਾ ਲੈਂਦੇ ਸੀ। ਅਸਲ 'ਚ ਪੈੱਗ ਲਾਉਣਾ ਤਾਂ ਮੈਂ ਉੱਥੇ ਹੀ ਸ਼ੁਰੂ ਕੀਤਾ। ਮੱਠੇ –ਮੱਠੇ ਸਰੂਰ ਦੇ ਬਾਹਲ਼ੇ ਨਜ਼ਾਰੇ। ਫ਼ੇਰ ਸੋਹਣੀਆਂ – ਸੁਨੱਖੀਆਂ ਨੱਢੀਆਂ ਦੇ ਝਾਕੇ, ਸੋਨੇ 'ਤੇ ਸੁਹਾਗੇ ਵਾਲ਼ੀ ਹੀ ਗੱਲ ਹੋ ਨਿੱਬੜਦੀ। ਭਾਵੇਂ ਉੱਥੇ ਬਹੁਤੀਆਂ ਨੇ ਬੁਰਕੇ ਪਾਏ ਹੋਏ ਹੁੰਦੇ ਸਨ ਪਰ ਅਸੀਂ ਯੂਰਪ ਤੋਂ ਕੁਵੈਤ ਘੁੰਮਣ – ਫ਼ਿਰਨ ਆਉਣ ਵਾਲ਼ੀਆਂ ਮੇਮਾਂ ਦੇਖਕੇ ਮਨ ਖੁਸ਼ ਕਰ ਲੈਂਦੇ ਸਨ। "ਅਲਕਾਇਲਾ ਬੀਚ " ਉਪਰ ਤਾਂ ਗੋਰੀਆਂ ਦੇ ਗੋਰੇ –ਗੋਰੇ ਰੰਗ ਸਾਡੀ ਸਾਂਵਲੀ ਜਿਹੀ ਜੁਆਨੀ ਦੇ ਜਿਵੇਂ ਚੂੰਢੀਆਂ ਵੱਢ – ਵੱਢ ਕੇ ਕੋਲੋਂ ਲੰਘਦੇ ਸਨ। ਜਿੰਨੇ ਨਜ਼ਾਰੇ... ਉੱਨੀਆਂ ਹੀ ਉੱਧਰ ਤਰੱਕੀਆਂ ....ਬਾਹਲ਼ੀਆਂ ਤਰੱਕੀਆਂ ਨੇ ਜੀ ਉੱਧਰ। ਅਸੀਂ ਉੱਥੋਂ ਪੈਸੇ ਕਮਾ –ਕਮਾ ਕੇ ਪਿੰਡ ਭੇਜਦੇ ਰਹੇ। ਐਧਰ ਬਾਪੂ ਨੇ ਸਾਰਾ ਘਰ ਢਾਹ ਕੇ ਨਵਾਂ ਬਣਾ ਦਿੱਤਾ। ਫ਼ੋਟੋਆਂ ਵੀ ਖਿੱਚ ਕੇ ਭੇਜੀਆਂ ਸਨ ਮੈਨੂੰ, ਉੱਥੇ ਸਾਰੇ ਘਰ ਦੀਆਂ। ਨਾਲ਼ੇ 'ਖੰਡ ਪਾਠ ਦੇ ਭੋਗ ਦੀਆਂ ਫ਼ੋਟੋਆਂ ਵੀ ਭੇਜੀਆਂ। ਫ਼ੇਰ ਸੱਤ –ਅੱਠ ਸਾਲਾਂ ਬਾਅਦ ਇਰਾਕ ਯੁੱਧ ਦੇ ਡਰੋਂ ਮੈਂ ਤੇ ਤਾਰਾ ਪੱਕੇ ਤੌਰ ਤੇ ਈ ਪਿੰਡ ਆ ਗਏ।ਐਧਰ ਆਕੇ ਸ਼ਹਿਰ 'ਚ ਤਾਰੇ ਅਤੇ ਮੈਂ ਦੋਵਾਂ ਨੇ ਰਲ਼ ਕੇ ਹਾਰਡਵੇਅਰ ਦੀ ਦੁਕਾਨ ਖੋਲ੍ਹ ਲਈ। ਤਾਰੇ ਦੀ ਛੋਟੀ ਸਾਲ਼ੀ ਨਾਲ਼ ਹੀ ਮੇਰਾ ਵਿਆਹ ਹੋ ਗਿਆ। ਭਾਬੀ ਵੀ ਸਾਡੀ ਬਹੁਤ ਸੁਨੱਖੀ ਸੀ। ਉਹਨੇ ਆਪਣੀ ਛੋਟੀ ਭੈਣ ਨਿੰਦੋ ਦੀ ਗੱਲ ਤਾਰੇ ਰਾਹੀਂ ਮੇਰੇ ਨਾਲ਼ ਕੀਤੀ। ਤਾਰੇ ਦੇ ਵਿਆਹ 'ਚ ਰਿਬਨ ਕਟਵਾਉਣ ਵੇਲੇ ਮੈਂ ਉਹ ਛਮਕਛੱਲੋ ਪਹਿਲਾਂ ਹੀ ਦੇਖੀ ਹੋਈ ਸੀ। ਮੈਂ ਪਟੱਕ ਦੇ ਕੇ ਹਾਂ ਕਰ ਦਿੱਤੀ। ਬਹੁਤੀ ਸੁਹਣੀ ਨੱਢੀ ਸੋਚਣ ਵੀ ਕਿੱਥੇ ਦਿੰਦੀ ਐ।

ਖ਼ੈਰ ....ਸਾਡਾ ਵਿਆਹ ਹੋ ਗਿਆ।

ਜ਼ਿੰਦਗੀ ਦੀ ਦੂਸਰੀ ਪਾਰੀ ਸ਼ੁਰੂ ਹੋ ਗਈ ਸੀ। ਪਰ ਐਨੇ ਸਾਲ ਬੇਰੀ ਆਲ਼ੀ ਬੇਬੇ ਦਾ ਚੇਤਾ ਜਿਵੇਂ ਭੁਲਿਆ ਹੀ ਰਿਹਾ।

ਫ਼ੇਰ ਇਕ ਦਿਨ ਸਾਡੇ ਪਿੰਡ 'ਚ ਬਾਜ਼ੀ ਪੈਣੀ ਸੀ। ਢੋਲੀ ਸਾਰੇ ਪਿੰਡ 'ਚ ਮੁਨਿਆਦੀ ਕਰ ਗਿਆ ਸੀ। ਗੁਰਦੁਆਰੇ ਦੇ ਸਪੀਕਰ ਰਾਹੀਂ ਅਨਾਉਂਸਮੈਂਟ ਵੀ ਹੋ ਗਈ ਸੀ। ਤੀਏ ਪਹਿਰ ਸਕੂਲ ਮੂਹਰਲੇ ਚੌਂਕ ਵਿਚ ਸਾਰਾ ਪਿੰਡ 'ਕੱਠਾ ਹੋ ਗਿਆ। ਮੈਂ ਵੀ ਬਾਜ਼ੀ ਦੇਖਣ ਗਿਆ ਸੀ। ਬਾਜ਼ੀ ਦੇਖਕੇ ਮੁੜਨ ਲੱਗਿਆਂ ਮੇਰੀ ਨਿਗ੍ਹਾ ਬੇਬੇ ਦੇ ਖੁੱਲ੍ਹੇ ਬੂਹੇ 'ਤੇ ਪੈ ਗਈ। ਮੇਰੇ ਪੈਰ ਆਪਣੇ – ਆਪ ਉੱਧਰ ਨੂੰ ਤੁਰ ਪਏ।

ਬੇਬੇ ਸਾਹਮਣੇ ਹੀ ਬੈਠੀ ਸੀ। ਪਰ ਬਹੁਤ ਕਮਜ਼ੋਰ ਹੋਈ ਪਈ ਸੀ ਹੁਣ ਤਾਂ। ਕੋਲ ਹੀ ਨਿੱਕੋ ਭੈਣ ਕੂੰਡੀ 'ਚ ਸ਼ਾਇਦ ਮਸਾਲਾ ਕੁੱਟ ਰਹੀ ਸੀ। ਮੈਂ ਜਾਂਦਿਆਂ ਹੀ ਸਾਸਰੀ 'ਕਾਲ ਬੁਲਾਈ। ਬੇਬੇ ਨੂੰ ਮੱਥਾ ਟੇਕਿਆ। ਸਟੂਲ ਖਿੱਚ ਕੇ ਮੈਂ ਬੇਬੇ ਕੋਲ ਹੀ ਬੈਠ ਗਿਆ।

ਬੇਬੇ ਨੇ ਆਪਣੀ ਕਾਲ਼ੀ ਫ਼ਰੇਮ ਮੋਟੇ ਸ਼ੀਸ਼ਿਆਂ ਵਾਲ਼ੀ ਐਨਕ ਸੰਵਾਰਦਿਆਂ ਉਤਾਂਹ ਨੂੰ ਵੇਖਕੇ ਹੌਲੀ ਜਿਹੇ ਕਿਹਾ, "ਜਿਉਂਦਾ ਰਹੁ ਬੂਝਾ.... "। ਪਤਾ ਨੀ ਮੈਂ ਬੇਬੇ ਨੂੰ ਕਿੰਨੇ ਸਾਲਾਂ ਬਾਅਦ ਦੇਖ ਰਿਹਾ ਸੀ ...

"ਬੂਝਾ ..ਮੈਂ ਪਛਾਣਿਆਂ ਨੀ .....ਤੈਨੂੰ ?"

"ਬੇਬੇ ....!! ਮੈਂ ਪਿੰਡ ਦਾ ਈ ਹਾਂ ....ਬਜਾਜੀ ਦਾ ਪੋਤਾ .'ਜੀਤੀ'।"

ਸਾਡਾ ਦਾਦਾ ਕੱਪੜਾ ਵੇਚਦਾ ਹੁੰਦਾ ਸੀ। ਉਹਨੂੰ ਸਾਰੇ ਬਜਾਜੀ ਕਹਿੰਦੇ ਹੁੰਦੇ ਸਨ ਪਿੰਡ 'ਚ। ਬੇਬੇ ਵੀ ਮੇਰੇ ਦਾਦੇ ਤੋਂ ਲੀੜਾ – ਲੱਤਾ ਲੈ ਲੈਂਦੀ ਸੀ।

"ਅੱਛਾ – ਅੱਛਾ ਆ ਗਿਆ ਚੇਤੇ ...ਜੀਤੀ ਐਂ ਤੂੰ ...। ਬੂਝਾ ...ਤੂੰ ਤਾਂ ਕਹਿੰਦੇ ਬਾਹਰਲੇ ਮੁਲਖ ਗਿਆ ਹੋਇਆ ਸੀ , ਬਹੁਤ ਚਿਰ ਹੋ ਗਿਆ ਦੇਖਿਆਂ ......" ਐਨਾ ਕਹਿ ਬੇਬੇ ਨੇ ਮੇਰੇ ਸਿਰ 'ਤੇ ਪਿਆਰ ਦਿੱਤਾ।

"ਹਾਂ ...ਬੇਬੇ ! ਪਰ ਹੁਣ ਪੱਕਾ ਈ ਆ ਗਿਆ ਐਧਰ।" ਮੇਰਾ ਜੁਆਬ ਸੀ।

ਬਹੁਤ ਗੱਲਾਂ ਕੀਤੀਆਂ। ਨਿੱਕੋ ਭੈਣ ਨੇ ਸਟੀਲ ਦੇ ਗਿਲਾਸ 'ਚ ਚਾਹ ਫੜਾ 'ਤੀ। ਗੱਲਾਂ ਕਰਦਿਆਂ ਮੈਂ ਸਾਰੇ ਘਰ ਵੱਲ ਨਿਗ੍ਹਾ ਮਾਰੀ। ਬੇਰੀ ਤਾਂ ਹੁਣ ਪੂਰੀ ਤਰਾਂ ਸੁੱਕ ਗਈ ਸੀ। ਦੋਵਾਂ ਕੋਠੜੀਆਂ ਦੀ ਥਾਂ ਲੰਮਾ ਬਰਾਂਡਾ ਬਣਿਆ ਹੋਇਆ ਸੀ। ਬਰਾਂਡੇ ਦੇ ਅੰਦਰ ਹੀ ਰਸੋਈ ਸੀ। ਨਲ਼ਕੇ ਦੇ ਨਾਲ਼ ਟੂਟੀ ਵੀ ਲੱਗੀ ਹੋਈ ਸੀ। ਕੱਚੀ ਕੰਧ ਪੱਕੀ ਹੋ ਗਈ ਸੀ। ਗਲ਼ੀ 'ਚ ਹੋਰ ਵੀ ਕਈ ਘਰ ਪੈ ਗਏ ਸਨ। ਪਰ ਨਿੰਮ੍ਹ ਦੇ ਟਾਹਣੇ ਵਾਲ਼ੀ ਖੁਰਲੀ ਸੁੰਨੀ ਪਈ ਸੀ।

ਬੇਬੇ ਨਾਲ਼ ਗੱਲਾਂ ਕਰਦਿਆਂ ਦਿਲ ਬਹੁਤ ਉਦਾਸ ਹੋ ਗਿਆ।ਬੇਬੇ ਦੇ ਸਿਰ ਉੱਤੇ ਤਾਂ ਮਸੀਬਤਾਂ ਦੇ ਤੂਫ਼ਾਨ ਝੁੱਲ ਚੁੱਕੇ ਸਨ। ਆਪ ਤਾਂ ਉਹ ਕੈਂਸਰ ਦੀ ਮਰੀਜ਼ ਸੀ ਪਰ ਉਹਨੂੰ ਇਸ ਨਾਲ਼ੋਂ ਵੀ ਵੱਡਾ ਦੁੱਖ ਨਿੱਕੋ ਭੈਣ ਦਾ ਸੀ।

ਨਿੱਕੋ ਭੈਣ ਦਾ ਪ੍ਰਾਹੁਣਾ ਦਿੱਲੀ 'ਚ ਟੈਕਸੀ ਡਰਾਇਵਰ ਸੀ। ਚੁਰਾਸੀ ਦੇ ਦੰਗਿਆਂ 'ਚ ਬਚਦੇ –ਬਚਾਉਂਦੇ ਉਹ ਕਿਸੇ ਤਰਾਂ ਰਾਤ – ਬਰਾਤੇ ਪੰਜਾਬ ਆ ਗਏ ਸਨ। ਬਾਕੀ ਤਾਂ ਦਿੱਲੀ ਨੇ ਉਹਦਾ ਸਾਰਾ ਘਰ ਬਾਰ ਲੁੱਟ ਲਿਆ ਸੀ। ਜੇ ਕੁੱਝ ਬਚਿਆ ਸੀ ਤਾਂ ਬਸ ਉਹਨਾਂ ਦੀ ਜਾਨ ਬਚੀ ਸੀ। ਨਿੱਕੋ ਭੈਣ ਦਾ ਘਰਵਾਲਾ ਇਸ ਕਰਕੇ ਬਚ ਗਿਆ ਕਿ ਉਸ ਨੇ ਵਾਲ਼ ਕੱਟੇ ਹੋਏ ਸਨ। ਸ਼ਾਇਦ ਹਿੰਦੂ ਦਿੱਖ ਹੋਣ ਕਰਕੇ ਉਹ ਬਚ ਗਿਆ ਹੋਣੈ । ਬੇਬੇ ਕਹਿੰਦੀ ਜਦ ਉਹ ਐਧਰ ਪੰਜਾਬ ਆਪਣੇ ਘਰ ਸਮਰਾਲ਼ੇ ਆ ਗਏ ਤਾਂ ਕਿਤੇ ਮੇਰੀ ਜਾਨ 'ਚ ਜਾਨ ਆਈ ਸੀ। ਪਰ ਕੀ ਪਤਾ ਸੀ ਮੌਤ ਐਥੇ ਵੀ ਆ ਘੇਰੇਗੀ। ਚੁਰਾਸੀ ਤੋਂ ਬਾਅਦ ਪੰਜਾਬ. 'ਚ ਜਿਹੜਾ ਕਾਲ਼ੇ ਦਿਨਾਂ ਦਾ ਦੌਰ ਚੱਲਿਆ ਉਹਦੀ ਲਪੇਟ ਵਿਚ ਨਿੱਕੋ ਭੈਣ ਦਾ ਪ੍ਰਾਹੁਣਾ ਕੇਹਰ ਸਿਹੁੰ ਵੀ ਆ ਗਿਆ। ਬੇਬੇ ਕਹਿੰਦੀ ਖਾੜਕੂਆਂ ਨੇ ਉਸ ਤੋਂ ਕਾਰ ਖੋਹਣ ਲੱਗਿਆਂ ਗੋਲ਼ੀ ਮਾਰਤੀ ਸੀ। ਮਗਰੋਂ ਪੁਲਸ ਨੇ ਲਾਸ਼ ਕਬਜ਼ੇ 'ਚ ਲੈ ਕੇ ਕੇਹਰ ਸਿੰਘ ਨੂੰ ਮੁਕਾਬਲੇ 'ਚ ਮਰਿਆ ਖਾੜਕੂ ਦਿਖਾ ਦਿੱਤਾ। ਉੱਧਰ ਕਾਰ ਵਿਚ ਸਵਾਰ ਖਾੜਕੂਆਂ ਨੇ ਕਿਤੇ ਕੋਈ ਵਾਰਦਾਤ ਕਰਤੀ ਤਾਂ ਕਾਰ ਦੀ ਸ਼ਨਾਖਤ ਕਰਕੇ 'ਚ ਪੁਲ਼ਸ ਨਿੱਕੋ ਭੈਣ ਦੇ ਸਹੁਰੇ ਘਰ ਗੇੜੇ ਮਾਰਨ ਲੱਗੀ। ਨਵੀਂ ਪਰੇਸ਼ਾਨੀ ਖੜ੍ਹੀ ਹੋ ਗਈ ਸੀ। ਨਿੱਤ ਦੇ ਗੇੜਿਆਂ 'ਤੋਂ ਤੰਗ ਪਰੇਸ਼ਾਨ ਨਿੱਕੋ ਭੈਣ ਆਪਣੇ ਮੁੰਡੇ ਨੂੰ ਲੈਕੇ ਸਹੁਰਿਆਂ ਦੀ ਸਹਿਮਤੀ ਨਾਲ਼ ਬੇਬੇ ਕੋਲ ਹੀ ਆ ਗਈ ਸੀ। ਸਾਡੇ ਪਿੰਡ ਵਾਲ਼ਿਆ ਨੇ ਉਹਨੂੰ ਐਥੇ ਤੱਤੀ ਵਾਹ ਨੀ ਸੀ ਲੱਗਣ ਦਿੱਤੀ।

ਬੇਬੇ ਨੇ ਗੱਲਾਂ ਦੱਸਦਿਆਂ ਐਨਕਾਂ ਚੁੱਕ ਕੇ ਆਪਣੇ ਹੰਝੂ ਚਿੱਟੇ ਝੋਨੇ ਨਾਲ਼ ਪੂੰਝਦਿਆਂ ਕਿਹਾ, "ਬੂਝਾ ....ਰੱਬ ਨੇ ਮੇਰੇ ਕਰਮਾਂ 'ਚ ਦੁੱਖ ਈ ਦੁੱਖ ਲਿਖੇ ਹੋਏ ਐ ..ਮੈਨੂੰ ਤਾਂ ਆਪਣੇ ਦੁੱਖ ਹੀ ਨਹੀਂ ਭੁੱਲੇ ਅਜੇ ਤਾਈਂ, ਹੁਣ ਮੇਰੀ ਧੀ ਨਿੱਕੋ ਵੀ ਵਿਚਾਰੀ....।" ਇਹ ਕਹਿੰਦਿਆਂ ਉਹ ਬੋਲਦੀ – ਬੋਲਦੀ ਰੁਕ ਗਈ। "ਉਸਨੂੰ ਖੰਘ ਛਿੜ ਗਈ ਸੀ। ਬਹੁਤ ਜ਼ੋਰ ਦੀ। ਨਿੱਕੋ ਭੈਣ ਨੇ ਸੁਆਹ ਪਾ ਕੇ ਤਸਲਾ ਕੋਲ ਨੂੰ ਖਿੱਚਿਆ ਤੇ ਪਾਣੀ ਦਾ ਗਿਲਾਸ ਦਿੱਤਾ। ਕੋਸੇ ਪਾਣੀ ਦਾ ਘੁੱਟ ਭਰਦਿਆਂ ਬੇਬੇ ਦੀ ਖੰਘ ਹੌਲ਼ੀ –ਹੌਲ਼ੀ ਟਿਕ ਗਈ।

ਘਰ ਦਾ ਖਰਚਾ –ਪਾਣੀ ਸਮਰਾਲੇ ਵਾਲ਼ੇ ਕਰਦੇ ਸਨ। ਪਰ ਬੇਬੇ ਦੀ ਦਵਾਈ –ਬੂਟੀ ਅੱਕੀ ਭੈਣ ਹੋਰੀਂ ਕਰਦੇ ਸਨ। ਉਹਦਾ ਸਹੁਰਾ ਪਰਿਵਾਰ ਕਹਿੰਦੇ ਵਧੀਆ ਗੁਜ਼ਾਰੇ 'ਚ ਸੀ।

ਮੇਰੇ ਮਨ 'ਚ ਆਇਆ ਕਾਸ਼ !... ਕੁਵੈਤ 'ਚ ਹੁੰਦਿਆਂ ਬੇਬੇ ਦੀਆਂ ਮੁਸੀਬਤਾਂ ਦਾ ਪਤਾ ਹੁੰਦਾ, ਥੋੜ੍ਹਾ ਬਹੁਤਾ ਮੈਂ ਵੀ .....ਕਰ ਦਿੰਦਾ।

ਮੈਂ ਬੇਬੇ ਨੂੰ ਹੋਰ ਬੁਲਾਉਣਾ ਠੀਕ ਨਾ ਸਮਝਿਆ। ਬਾਹਰ ਬੱਦਲ਼ਵਾਈ ਹੋਣ ਕਰਕੇ ਨਿੱਕੋ ਭੈਣ ਨਾਲ਼ ਬੇਬੇ ਦਾ ਮੰਜਾ ਬਰਾਂਡੇ 'ਚ ਕਰਵਾਇਆ। 'ਨੇਰੀ ਦਾ ਮੌਸਮ ਹੋ ਗਿਆ ਸੀ , ਬਿਜਲੀ ਵੀ ਗੁੱਲ ਹੋ ਗਈ ਸੀ। ਅੱਕੀ ਭੈਣ ਨੇ ਆਲ਼ੇ 'ਚ ਪਿਆ ਦੀਵਾ ਜਗਾ ਕੇ ਮੱਧਮ ਜਿਹਾ ਚਾਨਣਾ ਕਰ ਲਿਆ ਸੀ।

"ਚੰਗਾ ਭੈਣ ..ਮੈਂ ਚਲਦਾਂ ......!!" ਐਨਾ ਕਹਿ ਕੇ ਮੈਂ ਮੁੜ ਆਇਆ।

ਪਰ ਮੁੜਦੇ ਹੋਇਆਂ ਰਾਹ 'ਚ ਮੇਰੇ ਦਿਮਾਗ 'ਚ ਉਹ ਗੱਲ ਆ ਗਈ ਜੋ ਹੁਣ ਤੱਕ ਪਹਿਲਾਂ ਕਦੇ ਨਹੀਂ ਸੀ ਆਈ। ਮੈਂ ਕਦੇ ਵੀ ਬੇਬੇ ਦੇ ਘਰਵਾਲ਼ੇ ਬਾਰੇ ਨਾ ਸੁਣਿਆ ਨਾ ਉਹਨੂੰ ਦੇਖਿਆ ਸੀ। ਛੋਟੇ ਹੁੰਦਿਆਂ ਵੀ ...ਨਹੀਂ । ਸ਼ਾਇਦ ਕਦੇ ਨਹੀਂ। ..ਉਹਨੂੰ ਕਦੇ ਨਹੀਂ ਸੀ ਦੇਖਿਆ। ....... ਨਾ ਹੀ ਏਸ ਪਾਸੇ ਕਦੇ ਸੋਚਿਆ, ਫ਼ੇਰ ਕੁਵੈਤ ਨੂੰ ਉਡ ਗਏ। ਉੱਥੇ ਤਾਂ ਬਸ ਪੈਸੇ ਕਮਾਉਣੇ ਹੁੰਦੇ ਸੀ .....ਉੱਥੇ ...ਨਾ ਬੇਬੇ ਯਾਦ ਆਈ ਕਦੇ ....ਨਾ ਬੇਰ..।

ਉਸ ਰਾਤ ਮੀਂਹ ਵੀ ਬਹੁਤ ਪਿਆ ਤੇ 'ਨੇਰੀ ਵੀ ਬਹੁਤ ਚੱਲੀ। ਮੈਂ ਬੇਬੇ ਦੇ ਘਰੋਂ ਕੁਵੇਲ਼ੇ ਹੀ ਆਇਆ ਸੀ। ਪਰ ਦੂਸਰੇ ਦਿਨ ਪਹੁ – ਫ਼ਟਾਲਾ ਹੁੰਦਿਆਂ ਹੀ, ਬਾਹਰ ਜਿਵੇਂ ਹੀ ਲੋਕਾਂ ਦੀ ਆਵਾਜਾਈ ਵਧੀ ਤਾਂ ਇੱਕ ਗੱਲ ਜੰਗਲ ਦੀ ਅੱਗ ਵਾਂਗ ਸਾਰੇ ਪਿੰਡ 'ਚ ਫ਼ੈਲ ਗਈ ਕਿ "ਬੇਰੀ ਆਲ਼ੀ ਬੇਬੇ" ਰਾਤ ਚੜ੍ਹਾਈ ਕਰ ਗਈ।

...ਸੁਣ ਕੇ ਮੈਂ ਹੈਰਾਨ ਹੋ ਗਿਆ, ਮੈਨੂੰ ਲੱਗਿਆ ਜਿਵੇਂ ਮੇਰਾ ਮਿਲਣਾ ਹੀ ਬਾਕੀ ਸੀ ਬੱਸ। ਖ਼ੈਰ..ਦਿਨ ਚੜ੍ਹਦੇ ਹੀ ਲੋਕ ਬੇਬੇ ਦੇ ਵਿਹੜੇ 'ਚ 'ਕੱਠੇ ਹੋਣੇ ਸ਼ੁਰੂ ਹੋ ਗਏ ਸਨ। ਮੈਂ ਉਸ ਦਿਨ ਤਾਰੇ ਬਾਈ ਨਾਲ਼ ਦੁਕਾਨ 'ਤੇ ਨਾ ਗਿਆ। ਦਿਨ ਚੜ੍ਹੇ ਮੈਂ ਇੱਕ ਦੋ ਕਿੱਕਰ ਦੀਆਂ ਲੱਕੜਾਂ ਲੈ ਕੇ ਬੇਬੇ ਦੇ ਘਰ ਵੱਲ ਨੂੰ ਤੁਰ ਪਿਆ। ਸਕੂਲ ਵਾਲੇ ਚੌਂਕ 'ਚ ਖੜ੍ਹੀ ਟਰਾਲੀ ਵਿੱਚ ਹੋਰ ਵੀ ਲੋਕ ਲੱਕੜਾਂ – ਪਾਥੀਆਂ ਰੱਖ ਰਹੇ ਸਨ।

ਉੱਥੇ.... ਕੋਲੋਂ ਲੰਘਦੇ ਗ਼ਦਰੀ ਬਾਬੇ ਨੇ ਮੈਨੂੰ ਹਾਕ ਮਾਰ ਕੇ ਕਿਹਾ "ਜੀਤੀ ਪੁੱਤ.! ... ਜਦ ਦਾਗ਼ ਲਾਉਣ ਜਾਉਂਗੇ ਤਾਂ ਮੈਨੂੰ ਹਾਕ ਮਾਰ ਲਿਉ.... ਮੈਂ ਬਾਹਰ ਬਾੜੇ ਵਿਚ ਈ ਹੋਊਂਗਾ ..."

"ਠੀਕ ਐ ਬਾਬਾ ਜੀ" ਮੇਰਾ ਜੁਵਾਬ ਸੀ।

ਅੰਦਰ ਵਿਹੜੇ 'ਚ ਨਿੱਕੋ ਭੈਣ ਦੀਆਂ ਕੂਕਾਂ ਅਸਮਾਨ ਪਾੜ ਰਹੀਆਂ ਸਨ। ਮਾਵਾਂ – ਧੀਆਂ ਦਾ ਵਿਛੋੜਾ ਬੜਾ ਹੀ ਦਿਲ –ਕੰਬਾਊ ਹੁੰਦੈ। ਤੀਵੀਆਂ ਉਹਦੇ ਗਲ਼ ਲੱਗ – ਲੱਗ ਕੇ ਉਸਦਾ ਦੁੱਖ ਵੰਡਾ ਰਹੀਆਂ

ਸਨ। ਅੱਕੀ ਭੈਣ ਅਤੇ ਉਸ ਤੋਂ ਵੱਡੀ ਭੈਣ ਵੀ ਲਗਭਗ ਹੀ ਸਾਰੇ ਆ ਚੁੱਕੇ ਸਨ। ਵਿਹੜੇ ਵਿਚ ਚੀਕ - ਚਿਹਾੜਾ ਵੱਧ ਗਿਆ ਸੀ। ਅਸੀਂ ਉਹ ਨਿੰਮ ਦਾ ਟਾਹਣਾ ਵੀ ਪਾੜ ਕੇ ਟਰਾਲੀ 'ਚ ਰੱਖ ਲਿਆ ਜਿਹਦੀ ਕਦੇ ਖੁਰਲੀ ਬਣਾਈ ਹੋਈ ਸੀ।

ਤੀਵੀਆਂ ਨੇ ਬੇਬੇ ਨੂੰ ਇਸ਼ਨਾਨ ਕਰਵਾਇਆ ਤੇ ਬਾਕੀ ਰਸਮਾਂ ਕਰਵਾ ਕੇ ਸਾਰੇ ਸ਼ਮਸ਼ਾਨਘਾਟ ਨੂੰ ਤੁਰ ਪਏ। ਗਦਰੀ ਬਾਬੇ ਨੂੰ ਨਾਲ ਲੈ ਕੇ ਮੈਂ ਵੀ ਪੁੱਜ ਗਿਆ। ਲਗਭੱਗ ਸਾਰਾ ਪਿੰਡ ਹੀ ਮਜ਼ਲ ਵਿਚ ਸ਼ਾਮਲ ਸੀ।

ਚਿਖਾ ਅਗਨ ਭੇਂਟ ਕੀਤੀ। ਕੀਰਤਨ ਸੋਹਿਲਾ ਪੜ੍ਹਿਆ ਗਿਆ। ਪਰ ਡੱਕਾ ਪਾਉਣ ਵੇਲੇ ਗ਼ਦਰੀ ਬਾਬੇ ਦੇ ਬੋਲ "... ਮਾਫ਼ ਕਰੀਂ ਭਾਈ ਬਸੰਤ ਕੁਰੇ ਜੇ ਹੋ ਸਕੇ ...ਸਾਰੇ ਪਿੰਡ ਨੂੰ ...ਕੌਮ ਨੂੰ ...ਇਸ ਮੁਲਕ ਨੂੰ।" ਸੁਣ ਕੇ ਮੈਨੂੰ ਬਹੁਤ ਹੈਰਾਨੀ ਹੋਈ।

"ਕਾਹਦੀ ਮਾਫ਼ੀ ....?" ....ਮੇਰੇ ਮਨ 'ਚ ਇੱਕ ਦਮ ਪਹਾੜ ਵਰਗਾ ਸੁਆਲ ਉੱਠਿਆ। ਸੰਸਕਾਰ ਮਗਰੋਂ ਮੈਂ ਗ਼ਦਰੀ ਬਾਬੇ ਦੇ ਨਾਲ਼ ਹੀ ਉਸਦੇ ਬਾੜੇ 'ਚ ਆ ਗਿਆ। ਗ਼ਦਰੀ ਬਾਬਾ ਸਾਡੇ ਪਿੰਡ ਦਾ ਸਭ ਤੋਂ ਬਜ਼ੁਰਗ ਬੰਦਾ ਸੀ। ਉਮਰ ਉਦੋਂ ਹੋਊ ਸ਼ਾਇਦ ਅੱਸੀ - ਪਚਾਸੀ ਸਾਲ., ਯਾ ਦੋ ਚਾਰ ਸਾਲ ਹੋਰ ਐਧਰ ਉਧਰ। ਬਹੁਤਾ ਖੜ੍ਹ - ਬੈਠ ਤਾਂ ਨਹੀਂ ਸੀ ਸਕਦਾ ਪਰ ਊਂ ਹੌਲ਼ੀ ਹੌਲੀ ਤੁਰ ਫ਼ਿਰ ਸਕਦਾ ਸੀ। ਬਾਬੇ ਦਾ ਪੂਰਾ ਨਾਉਂ ਵਸਾਖਾ ਸਿੰਘ ਸੀ। ਕਹਿੰਦੇ ਬਾਬਾ ਜੁਆਨੀ ਪਹਿਰੇ ਗ਼ਦਰੀ ਬਾਬਿਆਂ ਦੇ ਕਾਰਨਾਮੇ ਤੇ ਉਹਨਾਂ ਦੀਆਂ ਕਵਿਤਾਵਾਂ ਬੜੇ ਜੋਸ਼ ਨਾਲ਼ ਸਭ ਨੂੰ ਸੱਥ 'ਚ ਸੁਣਾਉਂਦਾ ਹੁੰਦਾ ਸੀ। ਬਸ ਉਦੋਂ ਤੋਂ ਪਿੰਡ ਵਾਲ਼ੇ ਬਾਬੇ ਨੂੰ 'ਗ਼ਦਰੀ' ਬਾਬਾ ਹੀ ਕਹਿਣ ਲੱਗ ਪਏ ਸੀ।

ਬਾਬੇ ਨੇ ਆਉਂਦਿਆਂ ਈ ਪਾਣੀ ਪੀਤਾ। ਹੁੰਮਸ ਬਹੁਤ ਸੀ ਉੱਦਣ। ਪੱਖਾ ਛੱਡ ਕੇ ਅਸੀਂ ਮੰਜਿਆਂ 'ਤੇ ਬੈਠ ਗਏ। ਬਾਬਾ ਜੀ ਮੰਜੇ 'ਤੇ ਟੇਢੇ ਹੋ ਗਏ। ਥੋੜ੍ਹੀ ਦੇਰ ਚੁਪ ਰਹਿਣ ਮਗਰੋਂ ਮੇਰੇ ਮਨ 'ਚ ਆਇਅ ਕਿ ਬੇਬੇ ਦੇ ਘਰਵਾਲੇ ਬਾਰੇ ਪਤਾ ਕਰਾਂ .....।

ਖਾਲੀ ਗਿਲਾਸ ਚੁੱਕ ਕੇ ਮੈਂ ਕਾਂਸ 'ਤੇ ਰੱਖਦਿਆਂ ਪੁੱਛਿਆ," ..ਬਾਬਾ ਜੀ ! ਬੇਬੇ ਦਾ ਘਰਵਾਲ਼ਾ ਕਦੇ ਨੀ ਦੇਖਿਆ ਅਸੀਂ , ਕੌਣ ਸੀ ਉਹ. ?"

ਫ਼ੇਰ ਮੈਂ ਸੰਸਕਾਰ ਵੇਲ਼ੇ ਦੀ ਮੁਆਫ਼ੀ ਵਾਲ਼ੀ ਗੱਲ ਵੀ ਪੁੱਛਣੀ ਸੀ।

"ਬਹੁਤ ਮਾੜਾ ਬੰਦਾ ਸੀ ..ਪੁੱਤ ! ਦਸ ਨੰਬਰੀਆਂ 'ਚ ਨਾਉਂ ਸੀ ਉਹਦਾ ...ਪੂਰਾ ਬਦਮਾਸ਼। ਲਾਗ - ਲੌਣੇ ਦੇ ਬਦਮਾਸ਼ਾਂ ਦੀ ਜੁੰਡਲੀ ਦਾ ਮੋਹਰੀ ਸੀ। ਨਾਉਂ ਸੀ ਉਹਦਾ.... ਨਰੰਗਾ। ਮੈਥੋਂ ਛੋਟਾ ਸੀ ਚਾਰ - ਪੰਜ ਸਾਲ। ਜਦ ਸੰਤਾਲ਼ੀ ਦੇ ਹੱਲੇ ਪਏ ਤਾਂ ਇਹਨਾਂ ਨੇ ਬਹੁਤ ਲੁਟ - ਮਾਰ ਕੀਤੀ। ਐਧਰੋਂ ਪਾਕਿਸਤਾਨ ਜਾਣ ਵਾਲ਼ੇ ਲੋਕਾਂ ਦਾ ਸਮਾਨ, ਗਹਿਣਾ - ਗੱਟਾ ਲੁੱਟ ਕੇ ਪਤਾ ਨੀ ਕਿੰਨੇ ਕੁ ਲੋਕਾਂ ਨੂੰ ਮਾਰ ਮੁਕਾਇਆ। ਪਤਾ ਨੀ ਕਿੰਨੀਆਂ ਕੁ ਜਨਾਨੀਆਂ ਦੀਆਂ ਇੱਜ਼ਤਾਂ ਖਰਾਬ ਕੀਤੀਆਂ ...ਕੰਜਰਾਂ ਨੇ। ਹਾਲ ਤਾਂ ਭਾਵੇਂ ਉਦੋਂ ਦੋਨੋਂ ਪਾਸੇ ਏਹੀ ਸੀ ਪਰ ਮੈਂ ਤਾਂ ਐਧਰ ਆਲਾ ਹਾਲ ਈ ਦੇਖਿਐ ਬਸ, ....ਰੱਬ ਕਰੇ, ਕਦੇ ਕਿਸੇ ਮੁਲਕ ਦਾ ਬਟਵਾਰਾ ਨਾ ਹੋਵੇ।"

"ਇਹਦੇ ਨਾਲੋਂ ਤਾਂ ...ਅਜ਼ਾਦੀ ਨਾ ਹੀ ਆਉਂਦੀ, ਚੰਗਾ ਸੀ।.....ਆਹ ਬਸੰਤ ਕੁਰ ਦਾ ਪਰਿਵਾਰ ਵੀ ਇਹਨਾਂ ਦੇ ਲੋਟੂ ਟੋਲੇ ਨੇ ਹੀ ਮਾਰਿਆ ਸੀ। ਬਾਬਾ ਹੁਣ ਉੱਠ ਕੁ ਬੈਠ ਗਿਆ ਸੀ।"

ਇਹ ਸੁਣ ਕੇ ਮੇਰੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਪਰ ਬਾਬਾ ਅੱਗੇ ਬੋਲ ਰਿਹਾ ਸੀ .....

"ਬਸੰਤ ਕੌਰ ਦਾ ਅਸਲ ਨਾਉਂ ਤਾਂ ਬਸ਼ੀਰਾਂ ਸੀ। ਇਹਨਾਂ ਦਾ ਕਾਫ਼ਲਾ ਛੋਟਾ ਸੀ , ਸਰਹਿੰਦ ਕੋਲੋਂ ਲੰਘ ਰਿਹਾ ਸੀ। ਮੀਂਹ ਪੈਂਦਾ ਹੋਣ ਕਰਕੇ ਇਹਨਾਂ ਦਾ ਗੱਡਾ ਗਾਰੇ ਵਿਚ ਫ਼ਸ ਗਿਆ। ਉਦੋਂ ਬਿਚਾਰੀ ਬਸ਼ੀਰਾਂ ਦੀ ਉਮਰ 'ਠਾਰਾਂ - ਵੀਹਾਂ ਵਰ੍ਹਿਆਂ ਦੀ ਹੋਊ। ਨਰੰਗਾ ....ਵੈਲੀ ਸੀ। ਦਾਰੂ ਕੱਢਦਾ ਤੇ ਲੜਾਈ ਕਰਨਾ ਉਹਦਾ ਸ਼ੁਗਲ ਸੀ। ਉਮਰ ਪੈਂਤੀਆਂ ਦੇ ਨੇੜੇ-ਤੇੜੇ ਸੀ ਉਦੋਂ ਨਰੰਗੇ ਦੀ। ਪਿੰਡ 'ਚ ਨਰੰਗੇ ਦਾ ਬਹੁਤ ਭੈਅ ਸੀ। ਅੰਗਰੇਜ਼ੀ ਪੁਲ਼ਸ ਦਾ ਟਾਊਟ ਜੋ ਸੀ। ਅੰਗਰੇਜ਼ਾਂ ਨੂੰ ਤਾਂ ਏਹੋ ਜਿਹੇ ਬੰਦੇ ਦੀ ਲੋੜ ਹੁੰਦੀ ਹੀ ਸੀ। ਲੋਕਾਂ ਨੂੰ ਡਰਾਉਣ ਵਾਲ਼ਿਆਂ ਦੀ। ਜਦੋਂ ਇਹਨਾਂ ਨੇ ਬਸ਼ੀਰਾਂ ਹੋਰਾਂ ਦੇ ਕਾਫ਼ਲੇ 'ਤੇ ਹੱਲਾ ਬੋਲਿਆ ਤਾਂ ਬਸ਼ੀਰਾਂ ਦੌੜ ਕੇ ਮੱਕੀ 'ਚ ਵੜ ਗੀ ਸੀ। ਬਾਕੀ ਇਨ੍ਹਾਂ ਦਾ ਸਾਰਾ ਟੱਬਰ ਟਕੂਏ -ਗੰਡਾਸਿਆਂ ਨਾਲ਼ ਵੱਢ ਦਿੱਤਾ। ਨਰੰਗੇ ਦੇ ਵੀ ਮੋਢੇ 'ਤੇ ਜਵਾਬੀ ਕਾਰਵਾਈ 'ਚ ਸਫ਼ਾਜੰਗ ਵੱਜਿਆ ਸੀ। ਜਰਵਾਣਿਆਂ ਨੇ ਛੋਟੇ -ਛੋਟੇ ਜੁਆਕ ਵੀ ....ਮਾਰ ਮੁਕਾਏ। ਅਖੇ ਅਸੀਂ ਕੌਮ ਦਾ ਬਦਲਾ ਲੈ ਰਹੇ ਹਾਂ ......। ਇਹੋ ਜਿਹੇ ਬੰਦੇ ਕਿਸੇ ਕੌਮ ਕਿਸੇ ਧਰਮ ਦੇ ਨੀ ਹੁੰਦੇ ਪੁੱਤ ...।"

"ਬਸ ਪੁੱਤ ! ਬਹੁਤੇ ਬੰਦੇ ਤਾਂ ਪਾਗਲ ਹੋ ਗਏ ਸੀ ਉਦੋਂ....ਬਹੁਤ ਕਹਿਰ ਵਾਪਰਿਆ ਸ਼ਸ਼ ।"

"ਨਰੰਗੇ ਦੇ ਬਾਕੀ ਸਾਥੀਆਂ ਨੇ ਸਾਰਾ ਸਮਾਨ ਵੰਡ ਲਿਆ 'ਤੇ ਨਰੰਗੇ ਨੇ ਮੱਕੀ 'ਚ ਲੁਕ ਕੇ ਬੈਠੀ ਬਸ਼ੀਰਾਂ ਆਪਣੇ ਕੋਲ਼ ਰੱਖਣੀ ਮੰਗ ਲਈ। ਨਰੰਗਾ ਇਹਨੂੰ ਇਹ ਕਹਿ ਕੇ ਮਨਾ ਲਿਆਇਆ ਕਿ ਤੇਰੇ ਨਾਲ਼ ਕੁੱਝ ਵੀ ਮਾੜਾ ਨੀ ਹੁੰਦਾ .....। ਕਹਿੰਦਾ ..ਜੇ ਮਾੜਾ ਕਰਨਾ ਹੁੰਦਾ ਤਾਂ ਬਚਾ ਕੇ ਕਿਉਂ ਲਿਆਉਂਦਾ ?.. ਬੱਸ, ਉਹਦੀਆਂ ਗੱਲਾਂ 'ਚ ਆ ਗੀ ਵਿਚਾਰੀ, ਗਊ ਵਰਗੀ ਕੁੜੀ ਸ਼ ਬਸੰਤ ਕੌਰ ਦੱਸਦੀ ਹੁੰਦੀ ਸੀ ...."

ਗ਼ਦਰੀ ਬਾਬਾ ਜਿਵੇਂ - ਜਿਵੇਂ ਦੱਸਦਾ ਗਿਆ, ਮੇਰੀਆਂ ਅੱਖਾਂ ਮੂਹਰੇ ਸੰਤਾਲ਼ੀ ਦੀ ਵੱਢ - ਟੁੱਕ ਫ਼ਿਲਮ ਵਾਂਗ ਘੁੰਮਣ ਲੱਗੀ। ਬਾਬਾ ਬੋਲ ਰਿਹਾ ਸੀ ...

" ..ਮਹੀਨਾ ਕੁ ਕਿਤੇ ਬਾਹਰ ਰੱਖਿਆ ਬਸ਼ੀਰਾਂ ਨੂੰ ਨਰੰਗੇ ਨੇ .... ਫ਼ੇਰ ਨਰੰਗੇ ਨੇ ਪਿੰਡ 'ਚ ਆਪੇ ਬਣੇ ਚੌਧਰੀਆਂ ਰਾਹੀਂ ਬਸ਼ੀਰਾਂ ਨਾਲ ਵਿਆਹ ਕਰ ਲਿਆ। ਸਿੱਖਣੀ ਬਣਾ ਕੇ ਉਹਦਾ ਨਾਉਂ ਬਸੰਤ ਕੌਰ ਰੱਖ ਲਿਆ। ਇਹ ਬਿਚਾਰੀ ਕਰ ਵੀ ਕੀ ਸਕਦੀ ਸੀ। ਗਿਆਨੀ ਬਖਤੌਰ ਸਿੰਘ ਹੁੰਦਾ ਸੀ ਇਕ ਆਪਣੇ ਪਿੰਡ ਉਦੋਂ , ਉਹਨੇ ਇਹ ਵਿਆਹ ਰੋਕਣ ਦੀ ਪੂਰੀ ਵਾਹ ਲਾਈ ਪਰ ਉਹਦੀ ਪੇਸ਼ ਨਾ ਚੱਲਣ ਦਿੱਤੀ। ਅਖੀਰ ਬਸੰਤ ਕੌਰ ਦੀ ਬੇਬਸੀ ਦੀ ਚੁੱਪ ਨੂੰ ਸਹਿਮਤੀ ਮੰਨ ਕੇ ਨਰੰਗੇ ਨਾਲ਼ ਬੰਨ੍ਹ ਦਿੱਤਾ ਗਿਆ। ਪਿੰਡ ਵਾਲਿਆਂ ਨੇ ਦੋ ਚਾਰ ਦਿਨ ਤਾਂ ਗੱਲਾਂ ਕੀਤੀਆਂ ..ਫ਼ੇਰ ਸਾਰੇ ਭੁੱਲ ..ਭਲਾ ਗਏ ......।"

" ..ਹਾਂ ...ਉਹ ਭੱਜ ਸਕਦੀ ਸੀ ...ਪਰ ਜਾਂਦੀ ਕਿੱਥੇ ? ਕਿਸ

ਕੋਲ ਜਾਂਦੀ ....?? ਉਹਦੇ ਕੋਲ ਰਾਹ ਵੀ ਤਾਂ ਕੋਈ ਨਹੀਂ ਸੀ।"

"...ਫ਼ੇਰ ਕੁੜੀਆਂ ਹੋ ਗਈਆਂ ......।ਮੋਹ. - ਮਮਤਾ 'ਚ ਪੈ ਗੀ , ਬਸ ਫ਼ੇਰ। ਪਰ ਇਹਨੇ ਨੰਰਗੇ ਨੂੰ ਕਦੇ ਮਨੋ ਨੀ ਆਪਣਾ ਮੰਨਿਆ। ਹਾਂ .... ਢਿਡੋਂ ਜਾਈਆਂ ਕੁੜੀਆਂ ਦੀ ਬਹੁਤ ਚਿੰਤਾ ਕਰਦੀ ਸੀ। ਨਰੰਗੇ ਕੋਲ ਥੋੜ੍ਹੀ ਬਹੁਤੀ ਜ਼ਮੀਨ ਸੀ ਜਿਹਦੇ ਕਰਕੇ ਵਿਚਾਰੀ ਦਾ ਗੁਜ਼ਾਰਾ ਚਲਦਾ ਰਿਹਾ। ਨਰੰਗਾ ਮੁੰਡਾ ਚਾਹੁੰਦਾ ਸੀ ਪਰ ਉਹਦੇ ਚਾਰ ਕੁੜੀਆਂ ਹੀ ਹੋਈਆਂ। ਇੱਕ ਕੁੜੀ ਤਾਂ ਛੋਟੀ ਜਿਹੀ ਮਰ ਗਈ ਸੀ। ਫ਼ੇਰ ਨੰਰੰਗਾ ਪਿੰਡ ਛੱਡ ਕੇ ਦਿੱਲੀ ਚਲੇ ਗਿਆ। ਉੱਥੇ ਗੱਡੀ ਵਗੈਰਾ ਚਲਾਉਣ ਲੱਗ ਗਿਆ। ਫ਼ੇਰ ਕਹਿੰਦੇ ਉੱਧਰ ਉਹਨੇ ਇੱਕ ਹੋਰ ਵਿਆਹ ਕਰਾ ਲਿਆ ਸੀ।... ਫ਼ੇਰ ਸੁਣਿਐ ...ਕਲਕੱਤੇ ਚਲੇ ਗਿਆ ਫ਼ੇਰ ਉਹਦਾ ਕੋਈ ਪਤਾ ਨੀ ਟਿਕਾਣਾ ਨਾ ਮਿਲਿਆ ਕਦੇ। ਹੈ ਵੀ ਐ ਕਿ ਮਰ ਮੁਕ ਗਿਆ। ਕੁੱਝ ਨੀ ਪਤਾ ਹੁਣ ਉਹਦਾ..."

"ਨਰੰਗੇ ਦੇ ਦੂਸਰੇ ਵਿਆਹ ਦਾ ਪਿੰਡ ਨੇ ਬੁਰਾ ਮਨਾਇਆ। ਪਿੰਡ ਵਾਲਿਆਂ ਨੇ ਸਲਾਹਾਂ ਦਿੱਤੀਆਂ ਬਸੰਤ ਕੁਰ ਨੂੰ। ਬਥੇਰਾ ਕਿਹਾ ਕਿ ਕੇਸ ਕਰ ਦੇਵੇ . ...ਖਰਚਾ ਸਾਰਾ ਪਿੰਡ 'ਕੱਠਾ ਕਰਕੇ ਕਰੂ.....ਪਰ ਇਹ ਮੰਨੀ ਹੀ ਨਹੀਂ ...."

"ਸਭ ਨੂੰ ਹੱਥ ਜੋੜ ਕੇ ਕੁੜੀਆਂ ਦੇ ਸਿਰਾਂ 'ਤੇ ਹੱਥ ਰੱਖ ਕੇ ਕਹਿੰਦੀ , ਕੇਸ ਤਾਂ ਮੈਂ ਕੋਈ ਨੀ ਕਰਨਾ ..ਪਰ ਜੇ ਪਿੰਡ ਮੇਰਾ ਦਰਦ ਰੱਖਦੈ ਤਾਂ ਮੇਰੀਆਂ ਕੁੜੀਆਂ ਦੇ ਵਿਆਹਾਂ 'ਚ ਮਦਦ ਜਰੂਰ ਕਰੇ......।"

"ਬਿਚਾਰੀ ਨੇ ਪਤਾ ਨੀ ...ਕਿਵੇਂ ਕੁੜੀਆਂ ਪਾਲ਼ੀਆਂ - ਪਲ਼ੋਸੀਆਂ। ਪਰ ਸਾਰੇ ਪਿੰਡ ਨੇ ਇੱਕ ਮਤ ਹੋ ਕੇ ਉਹਦੀ ਗੱਲ 'ਤੇ ਫ਼ੁਲ ਚੜ੍ਹਾਏ।"

"ਜ਼ਮੀਨ ਦਾ ਥੋੜ੍ਹਾ ਜਿਹਾ ਹਿੱਸਾ ......ਬੈਅ ਕਰਕੇ ਬਸੰਤ ਕੁਰ ਨੇ ਘਰ- ਬਾਰ ਪੱਕਾ ਜਿਹਾ ਕਰ ਲਿਆ, ਅਤੇ ਕੁੜੀਆਂ ਦੇ ਵਿਆਹ ਕਰ 'ਤੇ ..."

"ਜਦੋਂ ਸਾਰੀਆਂ ਕੁੜੀਆਂ ਵਿਆਹ ਕੇ , ਬਿਚਾਰੀ ਅਜੇ ਸੁਰਖਰੂ ਹੋਈ ਹੀ ਸੀ ਕਿ ਗੱਭਲੀ ਕੁੜੀ ਦਾ ਘਰਵਾਲਾ ਚੁਰਾਸੀ ਦੀ ਭੇਟ ਚੜ੍ਹ ਗਿਆ। ਦੁੱਖ ਅਜਿਹਾ ਲੱਗਿਆ ਕਿ ਕੈਂਸਰ ਬਣ ਗਿਆ। ਵਿਚਾਰੀ ਬਸੰਤ ਕੁਰ ਦੀ ਸਾਰੀ ਜ਼ਿੰਦਗੀ ਪਤਝੜ ਹੀ ਬਣੀ ਰਹੀ ।... ਊਂ ਨਾਊਂ ਭਾਵੇਂ ਬਸੰਤ ਕੌਰ ਵੀ ਹੋ ਗਿਆ ਸੀ ..."

ਇੱਕ ਪਾਸੇ ਬੇਬੇ ਦਾ ਸਿਵਾ ਲਟ - ਲਟ ਬਲ਼ ਰਿਹਾ ਤੇ ਇਕ ਪਾਸੇ ਮੈਂ ਬੇਬੇ ਦੀ ਕਹਾਣੀ ਸੁਣ ਰਿਹਾ ਸੀ। ਬੇਬੇ ਭਾਵੇਂ ਮਰ ਚੁੱਕੀ ਸੀ ਪਰ ਮੇਰੇ ਸਾਹਮਣੇ ਕਹਾਣੀ 'ਚ ਬੇਬੇ ਸਦਾ ਲਈ ਜਿਉਂਦੀ ਹੋ ਗਈ ਸੀ। ਕਹਾਣੀ ਸੁਣਦਿਆਂ ਮੇਰੇ ਮਨ 'ਚ ਕਈ ਸਵਾਲ ਵੀ ਖੜ੍ਹੇ ਹੋਏ ਪਰ ਹੁਣ ਉਹਨਾਂ ਬਾਰੇ ਪੁੱਛ ਕੇ ਕੀ ਕਰਨਾ ਸੀ।

"ਜੀਤੀ ਪੁੱਤ ...! ਧਰਮਾਂ ਦੀਆਂ ਲੜਾਈਆਂ ਵਿੱਚ ਸਭ ਤੋ ਵੱਧ ਔਰਤਾਂ 'ਤੇ ਬੱਚਿਆਂ ਦੀ ਦੁਰਗਤੀ ਹੁੰਦੀ ਹੈ ।" ਗ਼ਦਰੀ ਬਾਬਾ ਆਖਰੀ ਗੱਲ ਕਹਿ ਕੇ ਮੰਜੇ 'ਤੇ ਪੈ ਗਿਆ।

ਲੰਬੀ ਪਸਰੀ ਚੁੱਪ 'ਚ ਮੈਨੂੰ ਬੇਬੇ ਦਾ ਅਤੀਤ, ਵਰਤਮਾਨ 'ਤੇ ਭਵਿੱਖ ਹੁਣ ਬੇਰੀ ਦੇ ਕੰਡਿਆਂ ਦੀ ਪੰਡ ਲੱਗ ਰਿਹਾ ਸੀ...ਜਿਨ੍ਹਾਂ ਨੂੰ ਉਹ ਜਿੰਨਾ ਹੁੰਝਦੀ ਸੀ.....ਉੱਨੇ ਹੀ ਉਹ ਹੋਰ ਝੜਦੇ ਰਹੇ ।

ਮੁੜਦੇ ਹੋਇਆਂ ...ਸਕੂਲ ਮੂਹਰਿਉਂ ਲੰਘਦੇ ਨੂੰ ਮੈਨੂੰ ਮਹਿਸੂਸ ਹੋਇਆ ਕਿ ਬੇਬੇ ਨੇ ਉਸ ਪੰਦਰਾਂ ਅਗਸਤ ਦਾ ਕੀ ਚਾਅ ਮਨਾਉਣਾ ਸੀ, ਜਿਸਨੇ ਉਸਨੂੰ ਸੱਚੀ ਮੁੱਚੀ ਦੀ ਬਸ਼ੀਰਾਂ ਤੋਂ ਝੂਠੀ - ਮੂਠੀ ਦੀ ਬਸੰਤ ਕੌਰ ਬਣਾ ਕੇ ਰੱਖ ਦਿੱਤਾ ਸੀ ...ਸਾਰੀ ਉਮਰ ਲਈ।

ਕਿੰਨੀ ਅਜੀਬ ਗੱਲ ਹੈ... ਜਦ ਬੇਬੇ ਜਿਓਂਦੀ ਸੀ ਤਾਂ ਕੁੱਝ ਨਹੀਂ ਸੀ ਪਤਾ ਉਹਦੇ ਬਾਰੇ....ਹੁਣ ਜਦ ਉਹ ਨਹੀਂ ਸੀ ਤਾਂ ਸਾਰਾ ਕੁਝ ਪਤਾ ਲੱਗ ਗਿਆ ਸੀ। ਬੇਬੇ ਹੁਣ ....ਮੇਰੇ ਲਈ ਬਸ਼ੀਰਾਂ ਵੀ ਹੈ ..ਬਸੰਤ ਕੌਰ ਵੀ ....ਤੇ "ਬੇਰੀ ਆਲ਼ੀ ਬੇਬੇ" ਵੀ ਹੈ.......

ਮੋਬਾਈਲ : 94632 89212

## ਤਿੰਨ ਲਫ਼ਜ਼--ਤਲਾਕ



ਪ੍ਰੋ: ਗੁਰਦੀਪ ਧੀਰ 'ਗੁਲ'

ਤਿੰਨ ਲਫ਼ਜ਼ਾਂ ਵਿਚ ਕਿੰਨੀ ਤਾਕਤ
ਕਿੰਨੀ ਥਾਹ, ਤੇ ਕਿੰਨੀ ਵੁਸਅਤ

ਹਸਦੀ ਰਸਦੀ ਬਹਾਰ ਝਿੰਝੋੜੇ
ਘਰ ਸੰਸਾਰ ਦੀਆਂ ਇੱਟਾਂ ਤੋੜੇ

ਇਹ ਤਿੰਨ ਲਫ਼ਜ਼ ਤਲਾਕ ਦੇ
ਸਭ ਤੋਂ ਸੱਕੇ ਸਾਕ ਦੇ

ਹਰਫ਼ ਜੇ ਅਦਲੇ-ਬਦਲੇ ਜਾਵਣ
ਕਤਲ ਦਾ ਸਿਰਨਾਵਾਂ ਪਾਵਣ

ਕਤਲ ਹੁੰਦਾ ਏ ਆਸਾਂ ਦਾ
ਜਿਓਣ ਦੇ ਮਿੱਠੇ ਖ਼ਾਬਾਂ ਦਾ

ਨਿੱਘੇ ਰਿਸ਼ਤਿਓਂ ਜਜ਼ਬੇ ਵਿੱਛੜਣ
ਇਕਲਾਪੇ ਤਨਹਾਈਆਂ ਪਸਰਣ

ਸਾਥੀ ਦੀ ਫਿਰ ਯਾਦ ਸਤਾਵੇ
ਰੁੜਿਆ ਪਾਣੀ ਕੌਂਣ ਲਿਆਵੇ
ਠਰੀਆਂ ਧੁੱਪਾਂ, ਸੜੀਆਂ ਰੁੱਤਾਂ
ਉਡੀਕਾਂ ਥੰਮੀਆਂ, ਪਸਰੀਆਂ ਚੁਪਾਂ
ਸਾਹ ਹੁਣ ਵੱਖਰੇ-ਵੱਖਰੇ ਹੋਏ
ਭਰੇ ਰਹਿਣ ਅੱਖੀਆਂ ਦੇ ਟੋਏ
ਕੀ ਇਹ ਰਿਸ਼ਤਾ ਸੀ ਪਿਆਰ ਦਾ ?
ਤਿਜਾਰਤ ਦਾ ਜਾਂ ਵਪਾਰ ਦਾ ?

ਹੁਣ ਹਿਜਰ ਦਾ ਚਰਖਾ ਕੱਤ ਰਹੇ ਹਾਂ
'ਗੁਲ' ਫਿਰ ਵੀ ਦੁਆਵਾਂ ਘੱਤ ਰਹੇ ਹਾਂ






# ਕਿਤਾਬਾਂ




## ਬਿਖੜੇ ਰਾਹਾਂ ਦਾ ਪਾਂਧੀ

**ਧਿਆਨ ਸਿੰਘ ਸ਼ਾਹ ਸਿਕੰਦਰ**

**ਪੰਨੇ : 220, ਮੁੱਲ : 250 ਰੁਪਏ**

**ਔਟਮ ਆਰਟ ਪਟਿਆਲਾ**

**ਇੱਕ ਕਰਮਯੋਗੀ ਦਾ ਜ਼ਿੰਦਗੀਨਾਮਾ**



ਡਾ. ਹਰਜਿੰਦਰ ਸਿੰਘ ਅਟਵਾਲ

ਸਵੈ-ਜੀਵਨੀ ਸਾਹਿਤ ਦੀ ਪਿਰਤ ਬਹੁਤ ਹੀ ਪੁਰਾਣੀ ਹੈ। ਜਦੋਂ ਮਨੁੱਖ ਆਪਣੀ ਜ਼ਿੰਦਗੀ ਦੀ ਇੱਕ ਲੰਮੀ ਮੰਜ਼ਲ ਤਹਿ ਕਰ ਲੈਂਦਾ ਹੈ ਤਾਂ ਉਸ ਦੇ ਮਨ ਦੀ ਇਹ ਰੀਝ ਹੁੰਦੀ ਹੈ ਕਿ ਉਹ ਆਪਣੇ ਨਿਵੇਕਲੇ ਜੀਵਨ ਅਨੁਭਵ ਦੂਜਿਆਂ ਨਾਲ ਸਾਂਝੇ ਕਰੇ, ਜਿਸ ਦਾ ਮੁੱਖ ਮਨੋਰਥ ਤਾਂ ਇਹ ਹੁੰਦਾ ਹੈ ਕਿ ਸੁਣਨ/ਪੜ੍ਹਨ ਵਾਲਿਆਂ ਨੂੰ ਇਹ ਮਹਿਸੂਸ ਹੋਵੇ ਕਿ ਫਲਾਂ ਵਿਅਕਤੀ ਦੀ ਜ਼ਿੰਦਗੀ/ਹੈਸੀਅਤ ਵੀ ਕੁਝ ਹੈ ਸੀ। ਇਹ ਵਿਅਕਤੀ ਦਾ ਸੁਭਾਅ ਹੈ, ਕਈ ਇਸ ਨੂੰ ਕਮਜ਼ੋਰੀ ਵੀ ਕਹਿ ਲੈਣਗੇ। ਸਵੈ-ਜੀਵਨੀ ਵਿੱਚ ਅਕਸਰ ਲੇਖਕ ਆਪਣੀ ਜ਼ਿੰਦਗੀ ਦੀਆਂ ਚੋਣਵੀਆਂ ਘਟਨਾਵਾਂ ਦੀ ਚੋਣ ਕਰਦਾ ਹੈ, ਜੋ ਬਹੁਤੀ ਵਾਰੀ ਉਸ ਦੀਆਂ ਪ੍ਰਾਪਤੀਆਂ ਤੱਕ ਹੀ ਸੀਮਤ ਹੋ ਕੇ ਰਹਿ ਜਾਂਦੀਆਂ ਹਨ, ਜਿਹੜੇ ਲੋਕ ਅਜਿਹੇ ਵਿਅਕਤੀ ਦੇ ਨੇੜੇ ਰਹੇ ਹੁੰਦੇ ਹਨ ਜਾਂ ਉਸ ਦੇ ਵਿਅਕਤਿਤਵ ਨੂੰ ਸਮੱਗਰ ਰੂਪ ਵਿੱਚ ਜਾਣਦੇ ਹੁੰਦੇ ਹਨ, ਉਹ ਅਜਿਹੀ ਰਚਨਾ ਨੂੰ ਇੱਕ ਪਾਸੜ ਜਾਂ ਅਧੂਰੀ ਸਮਝਦੇ ਹਨ। ਪੰਜਾਬੀ ਵਿੱਚ ਲਿਖੀਆਂ ਅਜਿਹੀਆਂ ਕਈ ਸਵੈ-ਜੀਵਨੀਆਂ ਦੀਆਂ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ। ਪਰ ਅਜਿਹੀਆਂ ਰਚਨਾਵਾਂ ਦੀ ਵੀ ਥੁੜ ਨਹੀਂ, ਜੋ ਕਿਸੇ ਵਿਅਕਤੀ ਦੀ ਅਸਲ ਰੂਪ ਵਿਚਲੀ ਤਸਵੀਰ ਵੀ ਪੇਸ਼ ਕਰਦੀਆਂ ਹਨ ਜਾਂ ਇਉਂ ਕਹਿ ਲਈਏ ਕਿ ਉਸ ਲੇਖਕ ਨੇ ਆਪਣੀ ਜ਼ਿੰਦਗੀ ਦੇ ਕੁਹਜ ਅਤੇ ਸੁਹਜ ਨੂੰ ਲਿਖਣ ਦੀ ਦਲੇਰੀ ਕੀਤੀ ਹੈ। ਕਈ ਵਾਰ ਅਜਿਹਾ ਸੱਚ ਲੇਖਕ ਨੂੰ ਕਸੂਤੀ ਸਥਿਤੀ ਵਿੱਚ ਵੀ ਫਸਾ ਦਿੰਦਾ ਹੈ ਜਾਂ ਪੁਸਤਕ 'ਤੇ ਹੀ ਪਾਬੰਦੀ ਲੱਗ ਜਾਂਦੀ ਹੈ। ਸੋ ਸਵੈ-ਜੀਵਨੀ ਸਾਹਿਤ ਦਾ ਸੰਬੰਧ ਦੋਵੇਂ ਰੂਪਾਂ ਵਿੱਚ ਹੀ ਵਿਵਾਦਗ੍ਰਸਤ ਹੋਣ ਦੀ ਸੰਭਾਵਨਾ ਬਣੀ ਰਹਿੰਦੀ ਹੈ।




ਧਿਆਨ ਸਿੰਘ ਸ਼ਾਹ ਸਿਕੰਦਰ ਦੀ ਇਹ ਪੁਸਤਕ ਅਸੀਂ ਇਸ ਦੀ ਅੰਤਿਕਾ ਵੱਲੋਂ ਪੜ੍ਹਨਾ ਸ਼ੁਰੂ ਕਰਦੇ ਹਾਂ। ਲੇਖਕ ਲਿਖਦਾ ਹੈ ਕਿ

'ਮੇਰੀ ਜ਼ਿੰਦਗੀ ਦਾ ਗਰਾਫ ਸਰਲ ਰੇਖਾ ਨਹੀਂ, ਨਾ ਹੀ ਵਕਰ ਰੇਖਾ ਹੈ, ਇਹ ਤਾਂ ਕਿੰਗਰੇਦਾਰ ਉੱਘੜ-ਦੁੱਗੜੀ ਰੇਖਾ ਹੈ। ਮੇਰਾ ਜੀਵਨ ਬਿਖੜੇ ਰਾਹਾਂ ਦਾ ਸਫਰ ਹੈ।'

ਉਪਰੋਕਤ ਸਤਰਾਂ ਤੋਂ ਬਾਅਦ ਵੀ ਲੇਖਕ ਆਪਣੀਆਂ ਜੀਵਨ ਪ੍ਰਤੀ ਮਾਨਤਾਵਾਂ ਦੀ ਇੱਕ ਲੰਮੀ ਗੱਲ ਕਰਦਾ ਹੈ। ਇਸ ਸਾਰੇ ਕੁਝ ਦਾ ਇਸ ਸਵੈ-ਜੀਵਨੀ ਨਾਲ ਸਿੱਧਾ ਸੰਬੰਧ ਜੁੜਦਾ ਹੈ। ਜਦੋਂ ਅਸੀਂ ਅੰਤਿਕਾ ਵਿਚਲੀ ਇਸ ਗੱਲ ਨੂੰ ਦੇਖਦੇ ਹਾਂ ਤਾਂ ਇੱਕ ਤਾਂ ਇਹ ਸਪੱਸ਼ਟ ਹੁੰਦਾ ਹੈ ਕਿ ਲੇਖਕ ਦਾ ਸੰਬੰਧ ਰੇਖਾਵਾਂ ਨਾਲ ਹੈ (ਹਸਤ ਰੇਖਾਵਾਂ ਨਾਲ ਨਹੀਂ) ਦੂਜਾ ਉਸ ਦੀ ਜ਼ਿੰਦਗੀ ਸਾਂਵੀਂ ਪੱਧਰੀ ਨਹੀਂ। ਉਂਜ ਵੀ ਸਾਵੀਂ ਪੱਧਰੀ ਜ਼ਿੰਦਗੀ ਨਾਲ ਪਾਠਕ ਦੀ ਬਹੁਤੀ ਰੁਚੀ ਨਹੀਂ ਹੁੰਦੀ।

ਉਸ ਦੀ ਜ਼ਿੰਦਗੀ ਦੀਆਂ ਪਹਿਲ ਪਲੱਕੜੀਆਂ ਘਟਨਾਵਾਂ ਵਿੱਚ ਉਸ ਦਾ ਸੁਭਾਅ, ਧਰਮ ਮੁਕਤ ਸਮਾਜ ਦੀ ਕਲਪਨਾ ਕਰਨ ਵਾਲਾ ਬਣਦਾ ਹੈ। ਵੱਖ-ਵੱਖ ਧਰਮਾਂ ਨੂੰ ਮੰਨਣ ਵਾਲਿਆਂ ਦੇ ਕਿਰਦਾਰ ਵਿਚਲੀਆਂ ਕਾਣਾਂ ਉਸ ਨੂੰ ਅਜਿਹਾ ਸੋਚਣ/ਮੰਨਣ ਲਈ ਮਜਬੂਰ ਕਰਦੀਆਂ ਹਨ। ਆਜ਼ਾਦੀ ਤੋਂ ਪਹਿਲੇ ਪੰਜਾਬ ਵਿੱਚ ਹਿੰਦੂ-ਸਿੱਖ ਅਤੇ ਮੁਸਲਮਾਨਾਂ ਵਿੱਚ ਭਾਵੇਂ ਆਪਸੀ ਸਾਂਝ ਦਾ ਦਮ ਭਰਿਆ ਜਾਂਦਾ ਹੈ, ਪਰ ਸੁੱਚ/ਭਿੱਟ ਪੂਰੀ ਤਰ੍ਹਾਂ ਹਾਵੀ ਸੀ। ਲੇਖਕ ਦੀ ਚਾਚੀ ਵੱਲੋਂ ਹੁਸੈਨ ਨੂੰ ਦਾਲ ਦੇਣ ਵਾਲੀ ਘਟਨਾ ਵਰਗੀ ਘਟਨਾ ਸਾਡੇ ਵਿੱਚੋਂ ਬਹੁਤਿਆਂ ਨੇ ਸੁਣੀ/ਦੇਖੀ ਹੋਵੇਗੀ ਕਿ ਸਿੱਖ ਧਰਮ ਜਿਸ ਦੀ ਹੋਂਦ ਹੀ ਇਸ ਕਰਕੇ ਹੈ ਕਿ ਉਹ ਸਮਾਜਿਕ ਬਰਾਬਰੀ ਦੀ ਹਾਮੀ ਭਰਦਾ ਹੈ। ਉਸ ਵਿੱਚ ਵੀ ਹੁਸੈਨ ਵਰਗਿਆਂ ਦੀ ਭਿੱਟ ਚੜ੍ਹਨ ਦੇ ਖਦਸ਼ੇ ਵਜੋਂ ਸਾਰੇ ਦਾਲ ਹੀ ਰੋੜ੍ਹ ਦਿੱਤੀ ਜਾਂਦੀ ਹੈ। ਉਪਰੋਂ ਸਿਤਮ ਸੋਨੇ 'ਤੇ ਸੁਹਾਗਾ ਇਹ ਕਿ ਉਹ ਬੀਬੀ (ਚਾਚੀ) ਅੰਮ੍ਰਿਤਧਾਰੀ ਹੈ। ਇਹ ਵਰਤਾਰਾ ਅੱਜ ਤੱਕ ਕਾਇਮ ਹੈ। ਅੱਜ ਵੀ ਅੰਮ੍ਰਿਤਧਾਰੀ ਬੀਬੀਆਂ ਮੜ੍ਹੀਂ-ਮਸਾਣੀ ਮੱਥਾ ਟੇਕਦੀਆਂ ਨਜ਼ਰ ਆ ਜਾਣਗੀਆਂ, ਪਰ ਲੇਖਕ ਦੀ ਇੱਕ ਸਤਰ ਆਉਣ ਵਾਲੇ ਸੰਕਟ ਬਾਰੇ ਅਗਾਊਂ ਸੁਚੇਤ ਕਰਦੀ ਹੈ।

'ਇਹ ਰੋਗ ਕਦੇ ਇੱਕ ਭਿਅੰਕਰ ਵਿਸਫੋਟ ਨਾ ਬਣ ਜਾਵੇ।'

ਇਸ ਦੀ ਭਿਅੰਕਰਤਾ ਆਪਾਂ 1947 ਵਿੱਚ ਵੀ ਵੇਖੀ ਹੈ। 1984 ਵਿੱਚ ਵੀ, 1992 ਵਿੱਚ ਵੀ ਅਤੇ ਹੋਰ ਕਈ ਥਾਈਂ ਵੀ ਅਤੇ ਆਉਣ ਵਾਲੇ ਸਮੇਂ ਵਿੱਚ ਵੀ ਦੇਖਦੇ ਰਹਾਂਗੇ। ਇਹ ਘਟਨਾ ਇਸ ਰਚਨਾ ਦੀ ਇੱਕ ਅਹਿਮ ਘਟਨਾ ਇਸ ਕਰਕੇ ਵੀ ਹੈ ਕਿ ਇਸ ਵਿੱਚ ਇੱਕ ਉਸ ਸੱਚ ਨੂੰ ਬਿਆਨ ਕੀਤਾ ਹੈ, ਜੋ ਸਮਾਜਿਕ ਬਣਤਰ ਦੀ ਅੰਦਰਲੀ ਕੜੀ ਵਜੋਂ ਨਹਿਤ ਹੈ।

ਆਰਥਿਕ ਤੰਗੀ ਦੇ ਦੌਰ ਵਿੱਚ ਆਪਣੀ ਵਿੱਦਿਆ ਪ੍ਰਾਪਤੀ ਦਾ ਕਾਰਜ ਕਰ ਸਕਣਾ ਉਸ ਦੌਰ ਦੀ ਅਹਿਮ ਘਟਨਾ ਬਣ ਜਾਂਦੀ ਸੀ, ਸਕੂਲ ਨੇੜੇ-ਤੇੜੇ ਨਹੀਂ ਸੀ, ਪੈਦਲ ਤੁਰਨਾ ਅਤੇ ਪਰਵਾਰ ਵੱਲੋਂ ਸਹਿਯੋਗ ਨਾ ਮਿਲਣਾ। ਸਾਂਝੇ ਪਰਵਾਰ ਵਿੱਚ ਬਾਪ ਦਾ ਸੁਭਾਅ ਹਉ ਪਰੇ ਕਰਨ ਵਾਲਾ ਹੋਣ ਕਰਕੇ ਹਾਸ਼ੀਏ 'ਤੇ ਰਹਿਣ ਦਾ ਅਸਰ ਹੀ ਹੈ ਕਿ ਲੇਖਕ ਨੂੰ ਪੈਰ-ਪੈਰ 'ਤੇ ਔਕੜਾਂ ਦਾ ਸਾਹਮਣਾ ਕਰਨਾ ਪਿਆ। ਇਹ ਸਿਰਫ ਧਿਆਨ ਸਿੰਘ ਦੀ ਜ਼ਿੰਦਗੀ ਦਾ ਹੀ ਵੇਰਵਾ ਨਹੀਂ, ਸਗੋਂ ਉਸ ਵਰਗੇ ਅਨੇਕਾਂ ਧਿਆਨ ਸਿੰਘਾਂ/ਧਿਆਨ ਚੰਦਾਂ ਅਤੇ ਹੋਰਾਂ ਦੀ ਜ਼ਿੰਦਗੀ ਦਾ ਹਿੱਸਾ ਰਿਹਾ ਹੈ। ਸਵੈ-ਜੀਵਨੀ ਦੀਆਂ ਉਹ ਘਟਨਾਵਾਂ ਮਹੱਤਵ ਦੀ ਧਾਰਨੀ ਬਣਦੀਆਂ ਹਨ, ਜੋ ਨਿੱਜੀ ਹੁੰਦੀਆਂ ਹੋਈਆਂ ਵੀ ਨਿੱਜੀ ਨਹੀਂ ਰਹਿੰਦੀਆਂ, ਸਗੋਂ ਸਮਾਜਿਕ ਵਰਤਾਰੇ ਦਾ ਇੱਕ ਸਮੱਗਰ ਰੂਪ ਧਾਰਨ ਕਰ ਲੈਂਦੀਆਂ ਹਨ।

ਆਪਣੇ ਪਰਵਾਰਕ ਪਿਛੋਕੜ ਦਾ ਜ਼ਿਕਰ ਕਰਦਿਆਂ ਆਪਣੀ ਦਾਦੀ ਦੀ ਦੋਹਰੀ ਭੂਮਿਕਾ ਦਾ ਜ਼ਿਕਰ ਕਰਦਾ ਹੈ ਕਿ :

'ਦਾਦੀ ਇੱਕ ਮਾਵਾਂ ਵਰਗੀ ਮਾਂ ਸੀ ਤੇ ਇੱਕ ਅਫਸਰਸ਼ਾਹ ਸੱਸ ਸੀ-ਕਰਤੂਤਣ ਵੀ ਪੂਰੀ ਤੇ ਖਾੜਕੂ ਵੀ ਪੂਰੀ।'

ਸਮਝਿਆ ਜਾ ਸਕਦਾ ਹੈ ਕਿ ਉਸ ਸੱਸ ਦੀ 'ਨੂੰਹ' ਦੀ ਕੀ ਦੁਰਦਸ਼ਾ ਹੁੰਦੀ ਹੋਵੇਗੀ, ਜਿਸ ਦਾ ਖਮਿਆਜ਼ਾ ਉਸ ਦੇ ਨਾਲ-ਨਾਲ ਉਸ ਦੀ ਔਲਾਦ ਨੂੰ ਵੀ ਭੁਗਤਣਾ ਪਿਆ। ਸਾਂਝੇ ਪਰਵਾਰ ਦਾ ਗੁਣਗਾਨ ਕਰਨ ਦੀ ਬਜਾਏ ਲੇਖਕ ਨੇ ਸਾਂਝੇ ਪਰਵਾਰ ਦੇ ਕੱਚ/ਸੱਚ ਨੂੰ ਪੇਸ਼ ਕਰਨ ਦੀ ਜੁਰਅਤ ਕੀਤੀ ਹੈ।

ਮੁਲਕ ਦੀ ਵੰਡ (ਆਜ਼ਾਦੀ ਨੂੰ ਪੰਜਾਬੀ ਮਾਨਸਿਕਤਾ ਜਿਹੇ ਸ਼ਬਦਾਂ ਨਾਲ ਹੀ ਯਾਦ ਕਰਦੀ ਹੈ) ਸਮੇਂ ਧਾਰਮਿਕ ਜਨੂੰਨੀਆਂ ਦੀਆਂ ਹੇੜ੍ਹਾਂ ਦੇ 'ਕਾਰਨਾਮੇ' ਦੋਹੀਂ ਪਾਸੀਂ ਮਾਨਵਤਾ ਨੂੰ ਸ਼ਰਮਸਾਰ ਕਰਨ ਵਾਲੇ ਹਨ, ਪੰਜਾਬੀ ਸਾਹਿਤ ਵਿੱਚ ਭਰਪੂਰ ਰੂਪ ਵਿੱਚ ਇਸ ਦੀ ਨਿਸ਼ਾਨਦੇਹੀ ਕਰਨ ਦਾ ਯਤਨ ਹੋਇਆ ਹੈ। ਇਸ ਪੁਸਤਕ ਦਾ ਲੇਖਕ ਵੀ ਇਸ ਪ੍ਰਸੰਗ ਨੂੰ ਵਿਸਥਾਰ ਦਿੰਦਾ ਹੈ। ਪਨਾਹਗੀਰ ਲੋਕਾਂ ਦੀਆਂ ਸਮੱਸਿਆਵਾਂ ਦਾ ਜ਼ਿਕਰ ਵੀ ਹੈ, ਦੰਗਾਈਆਂ ਦਾ ਵੀ। ਮਰਨ/ਮਾਰਨ ਲੋਕ ਵੀ ਇਸ ਜ਼ਿਕਰ ਦਾ ਹਿੱਸਾ ਹੈ, ਜੋ ਫਿਰ ਨਿੱਜੀ ਨਾ ਰਹਿ ਕੇ ਵਰਤਾਰੇ ਦਾ ਹਿੱਸਾ ਬਣਦੇ ਹਨ। ਉਂਜ ਪਨਾਹਗੀਰ ਲੋਕਾਂ ਦੀ ਮਾਨਸਿਕਤਾ ਸਮਝਣ ਦੀ ਲੋੜ ਸੀ। ਦੌਲਤ ਚੱਕੀਏ ਅਤੇ ਬੂੜੇ ਡੱਲੀਏ ਵਾਲੇ ਲੋਕਾਂ ਨਾਲ ਸ਼ਾਇਦ ਲੇਖਕ ਇਨਸਾਫ ਨਹੀਂ ਕਰ ਸਕਿਆ ਜਾਂ ਉਹਨਾਂ ਦੀ ਮਾਨਸਿਕਤਾ ਨੂੰ ਸਮਝਣ ਵਿੱਚ ਟਪਲਾ ਲੱਗ ਗਿਆ।

ਰੁਜ਼ਗਾਰ ਦੀ ਤਲਾਸ਼ ਦਾ ਲੰਮਾ-ਚੌੜਾ ਵਿਵਰਣ ਪੇਸ਼ ਹੈ। ਛੇਹਰਟੇ, ਗੁਰਦਾਸਪੁਰ, ਦੀਨਾਨਗਰ ਆਦਿ ਥਾਵਾਂ 'ਤੇ ਨੌਕਰੀ ਕਰਦੇ ਸਮੇਂ ਜੋ-ਜੋ ਇਹਨਾਂ ਸੰਸਥਾਵਾਂ ਵਿੱਚ ਉਸ ਨਾਲ ਵਾਪਰਦਾ ਹੈ, ਉਹ ਨਿੱਜੀ ਹੁੰਦਿਆਂ ਵੀ ਸਮੂਹਕ ਵਰਤਾਰਾ ਹੈ। ਲੱਗਭੱਗ ਥੋੜ੍ਹੇ-ਬਹੁਤੇ ਅੰਤਰ ਨਾਲ ਅੱਜ ਵੀ ਅਜਿਹਾ ਵਾਪਰ ਰਿਹਾ ਹੈ। ਇਹ ਸਾਰਾ ਬਿਰਤਾਂਤ ਸਹਿਜ ਲੱਗਦਾ ਹੈ।

ਚੜ੍ਹਦੀ ਉਮਰੇ ਪਿਆਰ-ਮੁਹੱਬਤ ਨਾ ਹੋਵੇ ਜਾਂ ਇਸ ਦਾ ਅਹਿਸਾਸ ਨਾ ਹੋਵੇ, ਇਹ ਸੰਭਵ ਨਹੀਂ, ਪਰ ਲੇਖਕ ਇਸ ਪ੍ਰਸੰਗ ਨੂੰ ਪੇਸ਼ ਤਾਂ ਕਰਦਾ ਹੈ, ਪਰ ਨਾਲ ਪ੍ਰੀਤਲੜੀ ਦੇ ਮੁਹੱਬਤੀ ਮਾਡਲ ਨੂੰ ਰੱਦ ਕਰਦਾ ਹੈ :

'ਪਿਆਰ ਕਬਜ਼ਾ ਨਹੀਂ, ਪਹਿਚਾਣ ਹੈ ਦਾ ਸਿਧਾਂਤ, ਮੇਰੀ ਅਦਨਾ ਸੋਚ ਮੁਤਾਬਕ ਇੱਕ ਚਾਤਰ ਡਰਾਮੇਬਾਜ਼ੀ ਤੋਂ ਵੱਧ ਹੋਰ ਕੁਝ ਵੀ ਨਹੀਂ।'

ਅੱਗੋਂ ਉਹ ਆਪਣੇ ਇਸ ਕਥਨ ਦੀ ਪੁਸ਼ਟੀ ਲਈ ਇੱਕ ਲੰਬਾ ਬਿਰਤਾਂਤ ਵੀ ਸਿਰਜਦਾ ਹੈ। ਇਹ ਦਲੀਲਮਈ ਬਿਰਤਾਂਤ ਇਸ ਪੁਸਤਕ ਦਾ ਅਹਿਮ ਹਿੱਸਾ ਬਣਦਾ ਹੈ। ਇਸੇ ਪ੍ਰਸੰਗ ਵਿੱਚ ਹੀ ਆਪਣੇ ਅਣਜੋੜ-ਮੇਲ ਵਾਲੇ ਵਿਆਹ ਦੀ ਗੱਲ ਵੀ ਸੱਚੋ-ਸੱਚੀ ਕਰਦਾ ਹੈ। ਬਹੁਤੇ ਲੇਖਕ ਆਪਣੀ ਮਾਂ ਅਤੇ ਪਤਨੀ ਬਾਰੇ ਸਵੈ-ਜੀਵਨੀ ਵਿੱਚ ਕਾਫੀ ਕੁਝ ਲੁਕੋ ਜਾਂਦੇ ਹਨ, ਪਰ ਧਿਆਨ ਸਿੰਘ ਅਜਿਹਾ ਨਹੀਂ ਕਰਦਾ।

ਸਵੈ-ਜੀਵਨੀ ਵਿੱਚ ਅਕਸਰ ਦੁਹਰਾਓ ਦੀ ਸਮੱਸਿਆ ਆ ਜਾਂਦੀ ਹੈ, ਇਸ ਵਿੱਚ ਵੀ। ਜਿਸ ਬਾਰੇ ਲੇਖਕ ਸੁਚੇਤ ਤਾਂ ਹੈ, ਪਰ ਇਸ ਤੋਂ ਬਚਿਆ ਨਹੀਂ ਜਾ ਸਕਦਾ। ਪਾਠਕ ਨੂੰ ਇਹ ਦੁਹਰਾਅ ਰੜਕੇਗਾ, ਪਰ ਲੇਖਕ ਦੀ ਮਜਬੂਰੀ ਹੈ। ਅਜਿਹੀ ਰਚਨਾ ਸਵਾਗਤਯੋਗ ਹੈ, ਪੜ੍ਹਨਯੋਗ ਹੈ ਅਤੇ ਜ਼ਿੰਦਗੀ ਵਿੱਚ ਕਾਰਜਸ਼ੀਲ ਲੋਕਾਂ ਲਈ ਕਈ ਥਾਂਈਂ ਅਪਣਾਉਣਯੋਗ ਵੀ ਹੈ।

••

# ਯੁੱਧ ਦਾ ਗੀਤ

**ਮਹਾਸ਼ਵੇਤਾ ਦੇਵੀ**

(ਨਾਵਲ)

(ਅਨੁ: **ਬਲਬੀਰ ਪਰਵਾਨਾ**)

**ਪੰਨੇ** : 120, **ਮੁੱਲ** : 175 **ਰੁਪਏ**

**ਗਰੇਵਟੀ ਪਬਲੀਕੇਸ਼ਨਜ਼, ਭਾਨ (ਫਤਿਹਗੜ੍ਹ ਸਾਹਿਬ)**

**ਹੋਂਦ ਅਤੇ ਹੱਕਾਂ ਦੀ ਰਾਖੀ ਲਈ ਲੜਦੇ ਲੋਕਾਂ ਦੀ ਬਾਤ**

ਮਹਾਸ਼ਵੇਤਾ ਦੇਵੀ ਦਾ ਇਹ ਬਾਂਗਲਾ ਨਾਵਲ (ਅਕਲਾਂਤ ਕੌਰਵ) ਵੀਹਵੀਂ ਸਦੀ ਦੇ ਅੱਠਵੇਂ ਦਹਾਕੇ ਦੇ ਸ਼ੁਰੂ ਦੀ ਰਚਨਾ ਹੈ। ਇਹ ਸਾਰੀ ਕਹਾਣੀ ਪੱਛਮੀ ਬੰਗਾਲ ਦੇ ਇੱਕ ਖਾਸ ਭੂਗੋਲਿਕ ਖਿੱਤੇ ਦੀ ਹੈ, ਜਿੱਥੇ ਲੋਕ ਆਪਣੀ ਹੋਂਦ ਅਤੇ ਹੱਕਾਂ ਦੀ ਰਾਖੀ ਕਰਨ ਲਈ ਵਿਰੋਧੀਆਂ ਨਾਲ ਵੀ ਲੜਦੇ ਹਨ ਅਤੇ ਉਹਨਾਂ ਆਪਣਿਆਂ ਨਾਲ ਵੀ ਲੜਨ ਤੋਂ ਗੁਰੇਜ਼ ਨਹੀਂ ਕਰਦੇ, ਜੋ ਅਸਲ ਵਿੱਚ ਆਪਣਿਆਂ ਦੇ ਭੇਸ ਵਿੱਚ ਵਿਰੋਧੀਆਂ ਦੇ ਏਜੰਟ ਬਣ ਕੇ ਵਿਚਰ ਰਹੇ ਹੁੰਦੇ ਹਨ। ਇਸ ਲਈ ਕਈ ਕੋਨੇ ਸੰਘਰਸ਼ ਦੀ ਹੀ ਹੈ ਇਹ ਵਾਰਤਾ। ਮਹਾਸ਼ਵੇਤਾ ਦੇਵੀ ਇਸ ਸਾਰੇ ਵਰਤਾਰੇ ਨੂੰ ਭਲੀ-ਭਾਂਤ ਸਮਝਦੀ ਵੀ ਹੈ ਅਤੇ ਇਹ ਸਾਰਾ ਕੁਝ ਉਸ ਦੀ ਬਿਰਤਾਂਤਕਾਰੀ ਦਾ ਵੀ ਅਹਿਮ ਹਿੱਸਾ ਬਣਿਆ ਹੈ। ਬਲਬੀਰ ਪਰਵਾਨਾ ਨੇ ਜੋ ਕਿ ਗਲਪਕਾਰੀ

ਨਾਲ ਲੰਮੇ ਸਮੇਂ ਤੋਂ ਜੁੜਿਆ ਹੋਇਆ ਹੈ , ਇਸ ਮਹੱਤਵਪੂਰਨ ਚਰਨਾ ਦਾ ਬਾਖੂਬੀ ਅਨੁਵਾਦ ਕੀਤਾ ਹੈ। ਪਰਵਾਨਾ ਦੇ ਅਨੁਵਾਦ ਦਾ ਮੂਲ ਸੋਮਾ 'ਹਿੰਦੀ' ਅਨੁਵਾਦ ਹੈ। ਇਹ ਅਨੁਵਾਦ ਪਹਿਲਾਂ ਅੱਠਵੇਂ ਦਹਾਕੇ ਦੇ ਮੱਧ ਵਿੱਚ ਛਪਦਾ ਹੈ, ਪਰ ਉਸ ਦੇ ਲੰਮੇ ਤਜਰਬੇ ਅਤੇ ਅਨੁਭਵ ਬਾਅਦ ਸੋਧੇ ਹੋਏ ਰੂਪ ਵਿੱਚ ਇਹ ਅਨੁਵਾਦ ਬਹੁਤ ਮਹੱਤਵਪੂਰਨ ਹੈ। ਭਾਵੇਂ ਨਿੱਕੀਆਂ-ਮੋਟੀਆਂ ਉਕਾਈਆਂ ਅਜੇ ਵੀ ਰਹਿ ਗਈਆਂ ਹਨ, ਪਰ ਇਹ ਨਾਵਲ ਖਾਸ ਕਰਕੇ ਜਦੋਂ ਪਾਠਕ ਅੱਜ ਪੜ੍ਹਦਾ ਹੈ ਤਾਂ ਲੰਮੇ ਕਿਸਾਨੀ ਸੰਘਰਸ਼ ਦੀ ਜਿੱਤ ਦੇ ਸੰਦਰਭ ਵਿੱਚ ਰੱਖ ਕੇ ਦੇਖਦਾ ਹੈ ਤਾਂ ਇਹ ਰਚਨਾ ਹੋਰ ਵੀ ਮਹੱਤਵਪੂਰਨ ਅਤੇ ਪ੍ਰਸੰਗਕ ਬਣ ਜਾਂਦੀ ਹੈ।

ਇਸ ਨਾਵਲ ਦੇ ਪਿਛੋਕੜ ਵਿੱਚ ਵੀਹਵੀਂ ਸਦੀ ਦੇ ਛੇਵੇਂ ਦਹਾਕੇ ਦੇ ਅੰਤਲੇ ਸਮਿਆਂ ਵਿੱਚ ਬੰਗਾਲ ਦੇ ਇੱਕ ਖਾਸ ਭੂਗੋਲਿਕ ਖਿੱਤੇ ਅਤੇ ਦੇਸ਼ ਦੇ ਕੁਝ ਹੋਰ ਹਿੱਸਿਆਂ ਵਿੱਚ ਉੱਠੇ ਹਥਿਆਰਬੰਦ ਸੰਘਰਸ਼ ਉਪਰੰਤ 1977 ਵਿੱਚ ਕਾਂਗਰਸ ਪਾਰਟੀ ਦੀ ਹੋਈ ਹਾਰ ਨਾਲ ਦੇਸ਼ ਅਤੇ ਸੂਬਿਆਂ ਵਿੱਚ ਇੱਕ ਨਵੀਂ ਜਾਗ੍ਰਿਤੀ ਦੀ ਲਹਿਰ ਉੱਭਰਦੀ ਨਜ਼ਰ ਆਉਂਦੀ ਹੈ, ਭਾਵੇਂ ਜਲਦੀ ਹੀ ਇਹ ਲਹਿਰ ਦੇਸ਼ ਦੇ ਬਹੁਤੇ ਹਿਸਿਆਂ ਵਿੱਚ ਖਤਮ ਹੁੰਦੀ ਚਲੀ ਜਾਂਦੀ ਹੈ, ਪਰ ਉਸ ਸਮੇਂ ਤੋਂ ਪੱਛਮੀ ਬੰਗਾਲ ਦੇ ਇਸ ਖਿੱਤੇ ਵਿੱਚ ਕਾਂਗਰਸ ਦੇ ਪੈਰ ਉਖਾੜ ਕੇ ਖੱਬੀ ਧਿਰ ਦੀ ਸਰਕਾਰ ਅਜਿਹਾ ਬਣਦੀ ਹੈ ਕਿ ਮੁੜ ਅੱਜ ਤੱਕ ਕਾਂਗਰਸ ਦੇ ਪੈਰ ਨਹੀਂ ਲੱਗਦੇ। ਉਦੋਂ ਤੋਂ ਅੱਜ ਤੱਕ ਵੱਖ-ਵੱਖ ਰੰਗਾਂ ਵਾਲੀਆਂ ਸਰਕਾਰਾਂ ਦੀ ਕਾਰਗੁਜ਼ਾਰੀ ਵੀ ਸਾਡੇ ਸਾਹਮਣੇ ਹੀ ਹੈ ਕਿ ਜਿਹੜਾ ਸੰਘਰਸ਼ ਅੱਜ ਤੋਂ ਅੱਧੀ ਸਦੀ ਪਹਿਲਾਂ ਆਰੰਭ ਹੋਇਆ ਸੀ, ਉਹ ਅੱਜ ਵੀ ਜਾਰੀ ਹੈ, ਜਿਸ ਦਾ ਕਿੱਧਰੇ ਅੰਤ ਨਜ਼ਰ ਨਹੀਂ ਆਉਂਦਾ। ਮਹਾਸ਼ਵੇਤਾ ਦੇਵੀ ਇਸ ਮਸਲੇ ਨੂੰ ਹੀ ਕੇਂਦਰ ਵਿੱਚ ਰੱਖਦੀ ਹੈ ਕਿ ਜਦੋਂ ਰਾਜ ਅਤੇ ਰਾਜੇ ਬਦਲਦੇ ਹਨ ਤਾਂ ਲੋਕ ਫਿਰ ਕੁਝ ਚਿਰ ਲਈ ਇੱਕ ਭਰਮ ਦਾ ਸ਼ਿਕਾਰ ਹੋ ਕੇ ਰਹਿ ਜਾਂਦੇ ਹਨ ਕਿ ਸ਼ਾਇਦ 'ਅੱਛੇ ਦਿਨ ਆਨੇ ਵਾਲੇ ਹੈਂ' ਪਰ ਅਸਲ ਵਿੱਚ ਨਵੇਂ ਰਾਜੇ ਪਹਿਲਿਆਂ ਵਰਗੇ ਜਾਂ ਕਈ ਵਾਰ ਉਹਨਾਂ ਤੋਂ ਵਧੇਰੇ ਸ਼ਾਤਰਾਨਾ ਢੰਗ ਨਾਲ ਲੋਕਾਂ ਨੂੰ ਲੁੱਟਦੇ ਅਤੇ ਕੁੱਟਦੇ ਹਨ। ਨਾਵਲ ਵਿੱਚ ਪੇਸ਼ ਹੋਏ ਉਸ ਖਿੱਤੇ ਦੇ ਆਦਿਵਾਸੀ ਜੋ ਆਪਣੀ ਹੋਂਦ ਦੀ ਰਾਖੀ ਕਰਨ ਲਈ ਹਕੂਮਤਾਂ ਅਤੇ ਉਹਨਾਂ ਦੇ ਜ਼ਰ-ਖਰੀਦ ਏਜੰਟਾਂ ਨਾਲ ਤਾਂ ਲੜਦੇ ਹੀ ਹਨ, ਨਾਲ ਹੀ ਉਹ ਹਕੂਮਤਾਂ ਦੇ ਏਜੰਟ ਬਣ ਕੇ ਵਿਚਰਦੇ ਅਖੌਤੀ ਬੁੱਧੀਜੀਵੀ ਜੋ ਉਹਨਾਂ ਆਦਿਵਾਸੀਆਂ ਦੀ ਬਿਹਤਰ ਜ਼ਿੰਦਗੀ ਦਾ ਨਾਟਕ ਕਰਨ ਦੇ ਨਾਂਅ 'ਤੇ ਸਮਾਜਿਕ ਅਧਿਐਨ ਜਾਂ ਸਮਾਜਿਕ ਖੋਜ ਦਾ ਕਾਰਜ ਕਰਦੇ ਅਸਲ ਵਿੱਚ ਉਹ ਲੋਕ ਵੀ ਹਾਕਮਾਂ ਵਾਂਗ ਇਹਨਾਂ ਸੰਘਰਸ਼ਸ਼ੀਲ ਲੋਕਾਂ ਨੂੰ ਚੇਤੰਨ ਨਹੀਂ ਹੋਣ ਦੇ ਰਹੇ ਅਤੇ ਇਹਨਾਂ ਲੋਕਾਂ ਦੀ ਸਮਾਜਿਕ ਅਧਿਐਨ ਦੀ ਖੋਜ ਅਸਲ ਵਿੱਚ ਇਹਨਾਂ ਆਦਿਵਾਸੀਆਂ ਨੂੰ ਆਪਸ ਵਿੱਚ ਵੰਡਣ ਦਾ ਕਾਰਜ ਹੀ ਕਰ ਰਹੀ ਹੁੰਦੀ ਹੈ ਅਤੇ ਜਦੋਂ ਉਹਨਾਂ ਆਦਿਵਾਸੀਆਂ ਨੂੰ ਇਸ ਤੱਥ ਦੀ ਸਮਝ ਪੈਂਦੀ ਹੈ ਤਾਂ ਸੁਚੇਤ ਹੋ ਕੇ ਅਜਿਹੇ ਅਖੌਤੀ ਬੁੱਧੀਜੀਵੀਆਂ ਤੋਂ ਛੁਟਕਾਰਾ ਪਾ ਲੈਂਦੇ ਹਨ। ਇਹ ਸਾਰਾ ਬਿਰਤਾਂਤ ਉੱਤਰੀ ਭਾਰਤ ਦੇ ਇਸ ਖਿੱਤੇ ਵਿਚਲੇ ਕਿਸਾਨੀ ਅੰਦੋਲਨ ਦੇ ਪ੍ਰਸੰਗ ਵਿੱਚ ਦੇਖਿਆਂ ਵਧੇਰੇ ਸਾਰਥਿਕ ਲੱਗੇਗਾ।




ਦੈਪਾਇਨ ਸਰਕਾਰ ਇੱਕ ਖੋਜਾਰਥੀ ਹੈ ਪਰ ਨਾਲ ਹੀ ਉਹ ਖੱਬੀ ਰਾਜਨੀਤੀ ਦੇ ਸੱਜੇ ਧੜੇ ਦਾ ਕੱਟੜ ਸਮਰਥਕ ਵੀ। ਖੋਜ ਦੇ ਸਿਲਸਿਲੇ ਵਿੱਚ ਉਹ ਵੀ ਲੋਕਾਂ 'ਚ ਵਿਚਰਨ ਦਾ ਨਾਟਕ ਰਚਦਾ ਹੈ, ਪਰ ਅਸਲ ਵਿੱਚ 'ਦੈਪਾਇਨ ਸਰਕਾਰ' ਇੱਕ ਮੋਹਰਾ ਹੈ, ਜਿਸ ਨੂੰ ਲੁਟੇਰਾ ਤੰਤਰ (ਅਜੋਕੇ ਕਾਰਪੋਰੇਟ ਘਰਾਣੇ) ਕੰਟਰੋਲ ਕਰਦਾ ਹੈ। ਕਦੀ ਜ਼ਾਹਰਾ ਰੂਪ ਵਿੱਚ ਅਤੇ ਕਦੇ ਹਿਪਨੋਟਾਈਜ਼ ਹੋਏ ਇਹ ਅਤੇ ਅਜਿਹੇ ਲੋਕ ਲੱਖਾਂ ਦਿਮਾਗ ਉਸ ਤੰਤਰ ਲਈ ਕੰਮ ਕਰਦੇ ਹਨ, ਜਿਨ੍ਹਾਂ ਰਾਹੀਂ ਉਹ ਤੰਤਰ ਆਪਣੀ ਧੌਂਸ ਦੀ ਹਕੂਮਤ ਜਾਰੀ ਰੱਖਣ ਵਿੱਚ ਸਫਲ ਹੁੰਦੇ ਰਹਿੰਦੇ ਹਨ। ਦੈਪਾਇਨ ਦੀ ਖੋਜ ਪੂਰਵ ਨਿਸ਼ਚਿਤ ਹੈ, ਉਹ ਘਰੋਂ ਇਸ ਸੂਤਰ ਨਾਲ ਖੋਜ ਕਰਨ ਨਿਕਲਦਾ ਹੈ ਕਿ :

'ਆਦਿਵਾਸੀਆਂ 'ਚ ਸੰਚਾਲ ਲੋਕ ਸਭ ਤੋਂ ਵੱਧ ਕਾਇਰ ਹਨ, ਘੱਟ ਲੜਾਕੂ ਹਨ। ਹਕੂਮਤ ਉਹਨਾਂ ਨੂੰ ਅਸਾਨੀ ਨਾਲ ਅਤੇ ਬੜਾ ਸਸਤਾ ਖਰੀਦ ਸਕਦੀ ਹੈ। ਇਸ ਦੇ ਮੁਕਾਬਲੇ 'ਚ ਮੁੰਡਾ ਜਾਂ ਨਾਗਾ ਜਾਂ ਦੂਸਰੇ ਆਦਿਵਾਸੀ ਕਬੀਲੇ ਬਹੁਤ ਜ਼ਿਆਦਾ ਖਾੜਕੂ ਹਨ।'

ਕੋਈ ਵੀ ਖੋਜ ਕਰਨ ਵਾਲਾ ਜਦੋਂ ਨਤੀਜੇ ਘਰੋਂ ਲੈ ਕੇ ਤੁਰਦਾ ਹੈ ਤਾਂ ਖੋਜ ਦੀ ਪੱਧਰ ਕੀ ਹੋਵੇਗੀ, ਇਹ ਸਮਝਣਾ ਕੋਈ ਮੁਸ਼ਕਲ ਨਹੀਂ। ਉਪਰੋਕਤ ਸਤਰਾਂ ਵਿੱਚ ਹੀ ਹਕੂਮਤ ਦੀ ਫੁੱਟ-ਪਾਊ ਚਾਲ ਨਿਹਿਤ ਹੈ। ਦੂਜੇ ਪਾਸੇ ਇੰਦਰ, ਜਿਸ ਦੀ ਸਹਾਇਤਾ ਨਾਲ ਦੈਪਾਇਨ ਨੇ ਖੋਜ ਕਰਨੀ ਹੈ, ਦਾ ਮੰਨਣਾ ਹੈ ਕਿ :

'...ਉਸ ਨੂੰ ਇਹ ਮੰਨਣ ਲਈ ਮਜਬੂਰ ਹੋਣਾ ਪਿਆ ਕਿ ਪ੍ਰਸ਼ਾਸਨਕ ਢਾਂਚੇ 'ਚ ਕੁਝ ਵੀ ਨਹੀਂ ਬਦਲਿਆ ਹੈ। ਬੇਰੋਕ-ਟੋਕ ਰਿਸ਼ਵਤ ਚੱਲ ਰਹੀ ਹੈ।'

ਇੰਦਰ ਉਸ ਰਾਜਨੀਤਕ ਤਬਦੀਲੀ ਦੀ ਗੱਲ ਕਰ ਰਿਹਾ ਹੈ, ਜੋ 1977 ਤੋਂ ਬਾਅਦ ਪੱਛਮੀ ਬੰਗਾਲ ਵਿੱਚ ਬਣੀ ਨਵੀਂ ਸਰਕਾਰ ਦਾਅਵਾ ਕਰਦੀ ਸੀ। ਇੰਦਰ ਦਾ ਇਹ ਮੰਨਣਾ ਅੱਜ ਹੋਰ ਵੀ ਨਿੱਖਰਵੇਂ ਰੂਪ ਵਿੱਚ ਸਾਹਮਣੇ ਆ ਰਿਹਾ ਹੈ, ਜਦੋਂ ਬਦਲਾਅ ਦਾ ਦਾਅਵਾ ਕਰਨ ਵਾਲਿਆਂ ਦਾ ਇਸ ਖਿੱਤੇ ਦੇ ਰਾਜਨੀਤਕ ਦ੍ਰਿਸ਼ ਵਿੱਚ ਕੁਝ ਵੀ ਨਹੀਂ ਬਚਿਆ।

ਆਦਿਵਾਸੀਆਂ ਦੀ ਆਪਸੀ ਗੱਲਬਾਤ ਵਿੱਚੋਂ ਲੇਖਕਾ ਇਹ ਦਰਸਾਉਂਦੀ ਹੈ ਕਿ ਏਥੇ ਲੋਕ ਸ਼ੌਕ ਨਾਲ ਨਕਸਲੀ ਨਹੀਂ ਬਣਦੇ। ਪੁਲਸ ਜਦੋਂ ਹਕੂਮਤਾਂ ਵੱਲੋਂ ਮਿਲੇ ਡੰਡੇ ਨੂੰ ਅੰਨ੍ਹੇਵਾਹ ਲੋਕਾਂ 'ਤੇ ਵਰ੍ਹਾਉਂਦੇ ਹੈ ਤਾਂ

ਲੋਕਾਂ ਦਾ ਹਕੂਮਤਾਂ ਤੋਂ ਵਿਸ਼ਵਾਸ ਹੀ ਨਹੀਂ ਉਠਦਾ, ਸਗੋਂ ਉਹ ਬਾਗੀ ਵੀ ਹੁੰਦੇ ਹਨ। ਅਜਿਹਾ ਬੰਗਾਲ ਅਤੇ ਹੋਰ ਕਈ ਖਿੱਤਿਆਂ ਵਿੱਚ ਵੀ ਵਾਪਰ ਚੁੱਕਾ ਹੈ ਅਤੇ ਵਾਪਰ ਰਿਹਾ ਹੈ।

ਲੋਕਾਂ ਦੀ ਬਦਹਾਲੀ ਉਹਨਾਂ ਦੇ ਚਿਹਰਿਆਂ, ਖਾਣ-ਪੀਣ, ਪਹਿਰਾਵੇ ਤੋਂ ਸਾਫ ਝਲਕਦੀ ਹੈ। ਦੀਨੂੰ ਇੱਕ ਲੰਮੇ-ਚੌੜੇ ਵਿਖਿਆਨ ਉਪਰੰਤ ਉਸ ਸਾਰੇ ਦਾ ਨਿਚੋੜ ਆਪਣੇ ਇਸ ਗਾਉਣ ਵਿੱਚ ਪੇਸ਼ ਕਰਦਾ ਹੈ:

'ਸੀਰੀ ਓਏ ! ਤੇਰੇ ਦੁੱਖ ਤੋਂ ਦਿਲ ਰੋਏ
ਪੰਛੀ-ਪਰਿੰਦੇ ਰੋਏ
ਕੀੜੇ-ਮਕੌੜੇ ਰੋਏ
ਰੁੱਖ-ਬੂਟੇ ਰੋਏ ਸੀਰੀਆ !
ਤੇਰੀਆਂ ਅੱਖਾਂ 'ਚ ਹੰਝੂ, ਮਾਲਕ ਮੁਸਕਰਾਏ
ਮਾਲਕ ਦਾ ਕੁੱਤਾ ਹੱਸੇ, ਬਿੱਲੀ ਮੁਸਕਰਾਏ।'

ਦੀਨੂੰ ਦੀ ਇਸ ਸਪਾਟ ਸ਼ਾਇਰੀ ਵਿੱਚ ਸਮਾਜਿਕ ਨਾ-ਬਰਾਬਰੀ ਦੀ ਤਸਵੀਰ ਵੀ ਹੈ ਤੇ ਦਰਦ ਵੀ। ਇਸ ਪਾਸੇ ਸਰਕਾਰੀ ਸਰਪ੍ਰਸਤੀ ਵਾਲੇ ਖੋਜੀ ਇਹ ਸਿੱਧ ਕਰਨ ਦੀ ਜੀਅ-ਤੋੜ ਕੋਸ਼ਿਸ਼ ਕਰ ਰਹੇ ਹਨ ਕਿ ਇਹ ਜ਼ਮਾਨਾ ਨਕਸਲੀਆਂ ਦਾ ਨਹੀਂ ਹੈ। ਕਾਨੂੰਨ ਸਾਹਮਣੇ ਜ਼ਿੱਦ ਨਹੀਂ ਚੱਲੇਗੀ, ਪਰ ਦੂਜੇ ਪਾਸੇ ਚੂੜਾਮਣੀ ਵਰਗੇ ਲੋਟੂਆਂ ਦੇ ਲੁੱਟਤੰਤਰ ਵਿੱਚ ਕੋਈ ਵੀ ਫਰਕ ਨਹੀਂ ਪੈਣਾ, ਭਾਵੇਂ ਜਿਹੜੀਆਂ ਮਰਜ਼ੀ ਸਰਕਾਰਾਂ ਬਣਨ ਜਾਂ ਟੁੱਟਣ। ਚੂੜਾਮਣੀ ਵਰਗੇ ਸਰਕਾਰਾਂ ਨਾਲ ਹੀ ਰੰਗ ਬਦਲਦੇ ਰਹਿਣਗੇ। ਇਹ ਵਰਤਾਰਾ ਦਿਨੋ-ਦਿਨ ਭਾਰਤ ਦੇ ਬਾਕੀ ਹਿੱਸਿਆਂ ਵਿੱਚ ਵੀ ਪੂਰਨ ਰੂਪ ਵਿੱਚ ਪੈਰ ਪਸਾਰ ਚੁੱਕਾ ਹੈ ਜਾਂ ਇਉਂ ਕਹਿ ਲਈਏ ਕਿ ਪੂਰੀ ਤਰ੍ਹਾਂ ਸੱਤਾ ਦੇ ਨਾਲ ਸਾਂਝ-ਭਿਆਲੀ ਪਾਈ ਬੈਠਾ ਹੈ। ਮਹਾਸ਼ਵੇਤਾ ਦੇਵੀ ਇਸ ਤੱਥ ਨੂੰ ਵੀ ਉਜਾਗਰ ਕਰਦੀ ਹੈ ਕਿ ਹੁਣ ਚੂੜਾਮਣੀ ਅਤੇ ਦੈਪਾਇਨ ਸਰਕਾਰ ਦੇ ਕਿਰਦਾਰਾਂ ਵਿੱਚ ਕੋਈ ਅੰਤਰ ਨਹੀਂ ਰਹਿ ਗਿਆ। ਇੱਕ ਥਾਂ ਦੈਪਾਇਨ ਬਾਰੇ ਲੋਕ ਇਹ ਵੀ ਧਾਰਨਾ ਬਣਾਉਂਦੇ ਨਜ਼ਰ ਆਉਂਦੇ ਹਨ :

'ਕਿਉਂ ਦੈਪਾਇਨ ਰੰਗਿਆ ਹੋਇਆ ਘੜਾ ਹੈ, ਉਸ ਦਾ ਸਾਰ ਪੰਡਤਾਊਪੁਣਾ ਜਾਂ ਵਿਅਕਤੀਤਵ ਉਧਾਰ ਲਿਆ ਹੋਇਆ ਹੈ, ਆਪਣਾ ਕਹਿਣ ਲਈ ਉਸ ਕੋਲ ਕੁਝ ਨਹੀਂ ਹੈ।'

ਇੰਦਰ ਤਾਂ ਦੈਪਾਇਨ ਨੂੰ 'ਫੁੱਟ-ਪਾਊ ਦਲਾਲ' ਤੱਕ ਕਹਿੰਦਾ ਹੈ। ਸੋਰੇਨ ਤਾਂ ਦੈਪਾਇਨ ਦੇ ਕਿਰਦਾਰ ਨੂੰ ਹੋਰ ਵੀ ਸਪੱਸ਼ਟ ਕਰਦਾ ਕਹਿੰਦਾ ਹੈ :

'ਬਾਬੂ ! ਪੁਲਸ-ਮਿਲਟਰੀ ਪਹਿਚਾਣੀ ਜਾਂਦੀ ਹੈ। ਉਹ ਲੋਕ ਬੰਦੂਕਾਂ ਲੈ ਕੇ ਆਉਂਦੇ ਹਨ, ਪਰ ਆਦਿਵਾਸੀਆਂ ਦੇ ਦੋਸਤ ਬਣ ਕੇ ਆਏ ਤੁਸੀਂ ਲੋਕ ਕੌਣ ਹੋ? ਪੜ੍ਹੇ-ਲਿਖੇ ਸੰਥਾਲਾਂ ਅਤੇ ਨੰਗ-ਧੜੰਗੇ ਸੰਥਾਲਾਂ 'ਚ ਫੁੱਟ ਚਾਹੁੰਦੇ ਹੋ। ਫੁੱਟ ਚਾਹੁੰਦੇ ਹੋ ਸੰਥਾਲਾਂ ਅਤੇ ਦੂਸਰੇ ਆਦਿਵਾਸੀਆਂ 'ਚ।...'

ਨਾਵਲ ਦੇ ਅੰਤ 'ਤੇ ਦੈਪਾਇਨ ਖੋਜੀ ਤੋਂ ਮੁਖਬਰ ਬਣਿਆ ਦਿਸਦਾ ਹੈ।

ਮਹਾਸ਼ਵੇਤਾ ਦੇਵੀ ਦੀ ਇਹ ਮਾਰਮਿਕ ਰਚਨਾ ਭਾਵੇਂ ਇੱਕ ਖਾਸ ਇਤਿਹਾਸਕ ਸੰਦਰਭ ਨੂੰ ਸਾਹਮਣੇ ਰੱਖ ਕੇ ਲਿਖੀ ਗਈ, ਪਰ ਅਸਲ ਵਿੱਚ ਇਹ ਵਰਤਾਰਾ ਨਾ ਤਾਂ ਸਮੇਂ ਦਾ ਮੁਥਾਜ਼ ਹੈ ਅਤੇ ਨਾ ਹੀ ਸਥਾਨ ਦਾ। ਹਕੂਮਤਾਂ ਦਾ ਇਹ ਵਰਤਾਰਾ ਜਾਰੀ ਹੈ, ਹਰ ਥਾਂ ਜਾਰੀ ਹੈ। ਥੋੜ੍ਹੇ-ਬਹੁਤੇ ਬਦਲਾਅ ਦੇ ਲਾਰਿਆਂ ਨਾਲ ਲੋਕਾਂ ਨੂੰ ਮਿੱਠੀਆਂ ਗੋਲੀਆਂ ਦੇਣ ਦਾ ਸਿਲਸਿਲਾ ਵੀ ਜਾਰੀ ਹੈ।

••

## ਅਫੀਮ ਜੰਗ

**ਪੰਨੇ : 96, ਮੁੱਲ : 50 ਰੁਪਏ**

**ਸੁਰਖ ਲੀਹ ਪ੍ਰਕਾਸ਼ਨ, ਰਾਮਪੁਰਾ ਫੂਲ**

**ਨਸ਼ੇ ਦੇ ਵਪਾਰ ਦਾ ਇਤਿਹਾਸਕ ਪਿਛੋਕੜ**




ਪੰਜਾਬ ਦੇ ਜਿਸ ਖਿੱਤੇ ਵਿੱਚ ਅਸੀਂ ਬੈਠੇ ਹਾਂ, ਉਹ ਅਨੇਕ ਮਾਰੂ ਸਮੱਸਿਆਵਾਂ ਨਾਲ ਜੂਝ ਰਿਹਾ ਹੈ, ਜਿਨ੍ਹਾਂ 'ਚੋਂ ਨਸ਼ੇ ਦੀ ਸਮੱਸਿਆ ਭਿਅੰਕਰ ਰੂਪ ਧਾਰਨ ਕਰ ਗਈ ਹੈ। ਕਈ ਘਰਾਂ 'ਚ ਇਸ ਨਸ਼ੇ ਦੀ ਮਾਰ ਹੇਠ ਇੱਕ ਹੀ ਪਰਵਾਰ ਵਿੱਚ ਤਿੰਨ-ਤਿੰਨ ਵਿਧਵਾ ਔਰਤਾਂ ਬੈਠੀਆਂ ਹਨ, ਕੋਈ ਮਰਦ ਬਚਿਆ ਹੀ ਨਹੀਂ। ਸਰਕਾਰਾਂ ਦੇ ਵਾਅਦੇ, ਦਾਅਵੇ, ਗਰੰਟੀਆਂ, ਐਲਾਨਾਂ ਦੇ ਬਾਵਜੂਦ ਇਹ ਨਸ਼ਿਆਂ ਦਾ ਵਪਾਰ ਵਧਦਾ ਹੀ ਜਾ ਰਿਹਾ ਹੈ। ਸਿਤਮ ਦੀ ਗੱਲ ਇਹ ਹੈ ਕਿ ਇਸ ਸਮੱਸਿਆ ਨੂੰ ਲੋਕ ਵੀ ਉਸ ਗੰਭੀਰਤਾ ਨਾਲ ਨਹੀਂ ਲੈ ਰਹੇ, ਜਿਸ ਨਾਲ ਲੈਣਾ ਚਾਹੀਦਾ ਹੈ। ਪ੍ਰੰਪਰਕ ਨਸ਼ੇ ਜਾਂ ਆਧੁਨਿਕ ਨਸ਼ਿਆਂ ਵਿੱਚ ਵੀ ਕਈ ਵਾਰ ਵਿਦਵਾਨਾਂ ਵੱਲੋਂ ਉਲਝਾਉਣ ਦਾ ਯਤਨ ਹੁੰਦਾ ਰਿਹਾ ਹੈ। ਪ੍ਰੰਪਰਕ ਨਸ਼ਿਆਂ ਵਿੱਚ ਪੋਸਤ (ਡੋਡਿਆਂ) ਦੀ ਖੇਤੀ 'ਚ ਕਦੀ-ਕਦੀ ਰੁਚੀ ਦਿਖਾਈ ਜਾਂਦੀ ਹੈ, ਜਿਸ ਨਾਲ ਮੌਤ ਦਰ ਆਧੁਨਿਕ ਨਸ਼ਿਆਂ (ਖਾਸ ਕਰ ਚਿੱਟੇ) ਦੇ ਮੁਕਾਬਲੇ ਕਾਫੀ ਘੱਟ ਹੁੰਦੀ ਹੈ, ਪਰ ਇਹਨਾਂ ਨਸ਼ਿਆਂ ਦੇ ਵਪਾਰ ਦੇ ਪਿਛੋਕੜ ਵਿੱਚ ਕਾਰਜਸ਼ੀਲ ਗੋਰਖਧੰਦੇ ਨੂੰ ਬਿਨਾਂ ਸਮਝਿਆਂ ਸ਼ਾਇਦ ਇਸ ਦਾ ਹੱਲ ਕਰਨਾ ਸੰਭਵ ਨਹੀਂ ਹੈ। ਸੁਰਖ ਲੀਹ ਵਾਲਿਆਂ ਦੀ ਪੰਜਾਬੀ ਅਨੁਵਾਦ ਵਾਲੀ ਇਹ ਪੁਸਤਕ ਇਸ ਗੋਰਖਧੰਦੇ ਨੂੰ ਸਮਝਣ ਲਈ ਸਹਾਈ ਹੁੰਦੀ ਹੈ। ਇਸ ਵਿੱਚ ਗਿਆਰਾਂ ਲੇਖ ਇਸੇ ਹੀ ਲੜੀ ਵਿੱਚ

ਪੜ੍ਹੇ/ਸਮਝੇ ਜਾ ਸਕਦੇ ਹਨ ਕਿ ਕਿਵੇਂ ਅੰਤਰ-ਰਾਸ਼ਟਰੀ ਪੱਧਰ 'ਤੇ ਸਾਮਰਾਜਵਾਦੀਆਂ ਵੱਲੋਂ ਨਸ਼ੇ ਦੇ ਵਪਾਰ ਨਾਲ ਕਿਸੇ ਇੱਕ ਰਾਸ਼ਟਰ ਨੂੰ ਤਬਾਹ ਜਾਂ ਗੁਲਾਮ ਬਣਾਉਣ ਲਈ ਇੱਕ ਹਥਿਆਰ ਵਜੋਂ ਵਰਤਿਆ ਜਾਂਦਾ ਰਿਹਾ ਹੈ। ਪੁਸਤਕ ਦਾ ਪਹਿਲਾ ਲੇਖ ਇਸ ਵਪਾਰ ਦੀਆਂ ਜੜ੍ਹਾਂ ਤਲਾਸ਼ਦਾ 21ਵੀਂ ਸਦੀ ਦੇ ਚੌਥੇ ਦਹਾਕੇ ਵਿੱਚ ਬਰਤਾਨਵੀ ਧਾੜਵੀਆਂ ਵੱਲੋਂ ਚੀਨੀ ਲੋਕਾਂ ਉੱਪਰ ਥੋਪੀ ਅਫੀਮ ਜੰਗ ਦਾ ਜ਼ਿਕਰ ਕਰਦਾ ਹੈ। ਇਹ ਅਫੀਮ ਦੀ ਜੰਗ ਕੋਈ ਇਤਫਾਕ ਨਹੀਂ ਸੀ, ਸਗੋਂ ਸਾਮਰਾਜਵਾਦੀਆਂ ਦੀ ਇੱਕ ਵਿਉਂਤਬੱਧ ਚਾਲ ਸੀ।ਆਪਣੇ ਵਾਧੂ ਮਾਲ (ਅਫੀਮ) ਨੂੰ ਚੀਨੀ ਮੰਡੀ ਵਿੱਚ ਵੇਚ ਕੇ ਬਰਤਾਨੀਆ ਆਪਣੇ ਵਪਾਰ ਦੇ ਸੰਤੁਲਨ ਨੂੰ ਸਾਵਾਂ ਕਰਨ ਦਾ ਯਤਨ ਕਰਦਾ ਹੈ। ਉਸ ਸਮੇਂ ਚੀਨ ਤੋਂ ਉਹ ਰੇਸ਼ਮ ਬਹੁਤ ਵੱਡੀ ਮਾਤਰਾ ਵਿੱਚ ਖਰੀਦਦਾ ਸੀ। ਵਿਲੀਅਮ ਜਾਰਡਾਇਨ ਆਪਣੇ ਇਕ ਖਤ ਵਿੱਚ ਇਸ ਵਪਾਰ ਦੇ ਮੁਨਾਫੇ ਦਾ ਜ਼ਿਕਰ ਕਰਦਾ ਕਹਿੰਦਾ ਹੈ ਕਿ ਜਿਸ ਅਫੀਮ ਦੀ ਪੇਟੀ ਦੇ ਉਤਪਾਦਕ ਨੂੰ ਸਿਰਫ 237 ਰੁਪਏ ਮਿਲਦੇ ਸਨ, ਉਸ ਵਿੱਚੋਂ ਵਪਾਰੀ (ਬਰਤਾਨਵੀ) 1000 ਪਾਉਂਡ ਤੱਕ ਬਚਾ ਲੈਂਦਾ ਸੀ, ਅੱਜ ਵੀ ਨਸ਼ਿਆਂ ਦੇ ਵਪਾਰ ਵਿੱਚ ਅਜਿਹਾ ਜਾਂ ਇਸ ਤੋਂ ਵੀ ਵੱਧ ਮੁਨਾਫਾ ਕਮਾਇਆ ਜਾ ਰਿਹਾ ਹੈ। ਪਿੱਛੇ ਜਿਹੇ ਗੁਜਰਾਤ ਦੀ ਬੰਦਰਗਾਹ ਤੋਂ 21000 ਕਰੋੜ ਰੁਪਏ ਦੀ ਹੈਰੋਇਨ ਦੀ ਬਰਾਮਦਗੀ ਹੋਣਾ ਇਸ ਦੀ ਸਜੀਵ ਉਦਾਹਰਣ ਹੈ, ਭਾਵੇਂ ਇਹ ਮਿਸਾਲ ਇੱਕ ਬਹੁਤ ਹੀ ਨਿਗੂਣੀ ਜਿਹੀ ਮਾਤਰਾ ਹੈ, ਇਸ ਗੋਰਖ ਧੰਦੇ ਦੀ। ਇਸ ਤਰ੍ਹਾਂ ਦੀਆਂ ਸਰਮਾਏਦਾਰ ਚਾਲਾਂ ਵਿੱਚ ਕਿਸੇ ਵੀ ਦੇਸ਼/ਕੌਮ ਨੂੰ ਫਸਾ ਲਿਆ ਜਾਂਦਾ ਹੈ। ਇਸ ਖਿਲਾਫ ਜੰਗ ਲੜਨੀ ਏਡਾ ਗੁੰਝਲਦਾਰ ਮਸਲਾ ਬਣ ਜਾਂਦਾ ਹੈ ਕਿ ਜਿਸ ਨੂੰ ਸੁਲਝਾਇਆ ਨਹੀਂ ਜਾ ਸਕਦਾ, ਜਿਸ ਦਾ ਨਤੀਜਾ ਆਮ ਲੋਕ ਭੋਗਦੇ ਰਹਿੰਦੇ ਹਨ, ਪੰਜਾਬੀ ਵੀ ਭੋਗ ਰਹੇ ਹਨ।

ਹੌਲੀ-ਹੌਲੀ ਲੋਕ ਸਾਮਰਾਜੀਆਂ ਦੀ ਅਜਿਹੀ ਚਾਲ ਨੂੰ ਸਮਝਣ ਦਾ ਯਤਨ ਕਰਦੇ ਹਨ ਤੇ ਜਿਸ ਦਾ ਭਰਵਾਂ ਵਿਰੋਧ ਹੋਣਾ ਸ਼ੁਰੂ ਹੋ ਜਾਂਦਾ ਹੈ, ਪਰ ਹਾਕਮ ਦੀ ਮਿਲੀਭੁਗਤ ਨਾਲ ਵਪਾਰੀ ਇਸ ਗੋਰਖਧੰਦੇ ਨੂੰ ਚੱਲਦਾ ਰੱਖਣ ਲਈ ਹਿੰਸਕ ਰਸਤਾ ਵੀ ਅਖਤਿਆਰ ਕਰਦੇ ਹਨ। ਬਹੁਤ ਹੀ ਯੋਜਨਾਬੱਧ ਢੰਗ ਨਾਲ ਇਸ ਲੋਕ ਰੋਹ ਦਾ ਰਸਤਾ ਰੋਕਦੇ ਹਨ। ਸੰਸਾਰ ਵਿੱਚ ਵੱਖ-ਵੱਖ ਰੂਪਾਂ ਵਿੱਚ ਇਹ ਧੰਦਾ ਬਾ-ਦਸਤੂਰ ਜਾਰੀ ਹੈ, ਕਦੇ ਸੱਭਿਆਚਾਰਕ ਪ੍ਰੋਗਰਾਮਾਂ ਦੇ ਨਾਂਅ 'ਤੇ, ਕਦੇ ਖੇਡਾਂ ਦੇ ਨਾਂਅ 'ਤੇ ਅਤੇ ਕਦੀ ਕਿਸੇ ਹੋਰ ਨਾਂਅ ਅਧੀਨ। ਇਸ ਨਸ਼ੇ ਦੇ ਧੰਦੇ ਵਿੱਚ ਲੱਗੇ ਲੋਕ ਸਮੁੰਦਰੀ ਧਾੜਵੀਆਂ (ਡਾਕੂਆਂ) ਤੋਂ ਸਰਮਾਏਦਾਰ ਲੁਟੇਰੇ ਬਣਦੇ ਜਾ ਰਹੇ ਹਨ।

ਇਸ ਜੰਗ ਖਿਲਾਫ ਲੜਾਈ ਏਡੀ ਸਰਲ ਅਤੇ ਸਪੱਸ਼ਟ ਨਹੀਂ ਹੈ। ਇਸ ਪੁਸਤਕ ਦੇ ਅੰਤ ਵਿੱਚ ਇੱਕ ਲੇਖ ਸ਼ਾਮਲ ਕੀਤਾ ਗਿਆ ਹੈ, ਜਿਸ ਵਿੱਚ ਨਸ਼ਿਆਂ ਤੋਂ ਮੁਕਤੀ ਦਾ ਇੱਕ ਰਾਹ ਦਿਖਾਈ ਦਿੰਦਾ ਹੈ, ਜੇ ਲੋਕਾਂ ਨੂੰ ਨਾਲ ਲੈ ਕੇ ਰਾਜਸੱਤਾ ਵਿੱਚ ਬੈਠੇ ਲੋਕ ਇਸ ਨੂੰ ਈਮਾਨਦਾਰੀ ਨਾਲ ਸਮਝਣ ਅਤੇ ਲਾਗੂ ਕਰਨ ਦਾ ਯਤਨ ਕਰਨ ਤਾਂ ਇਹ ਸੰਭਵ ਹੋ ਸਕਦਾ ਹੈ। ਇਸ ਗੋਰਖਧੰਦੇ ਦੀਆਂ ਦੋ ਅਹਿਮ ਧਿਰਾਂ ਹਨ, ਪਹਿਲੀ ਨਸ਼ਾਖੋਰੀ ਦਾ ਸ਼ਿਕਾਰ ਹੁੰਦੇ ਲੋਕ ਅਤੇ ਦੂਜੀ ਨਸ਼ਾਖੋਰੀ ਦਾ ਸ਼ਿਕਾਰ ਬਣਾਉਂਦੇ ਲੋਕ। ਇਹਨਾਂ ਦੋਨਾਂ ਵਿਚਲਾ ਵਖਰੇਵਾਂ ਸਮਝਣ ਦੀ ਲੋੜ ਹੈ, ਪੀੜਤ ਧਿਰ ਪ੍ਰਤੀ ਹਮਦਰਦੀ ਅਤੇ ਮਦਦ ਵਾਲਾ ਰਵੱਈਆ ਅਪਨਾਉਣਾ ਹੋਵੇਗਾ ਅਤੇ ਨਸ਼ੇ ਦੇ ਸੌਦਾਗਰਾਂ ਨੂੰ ਲੋਕ ਮੰਚ 'ਤੇ ਨੰਗਿਆਂ ਕਰਕੇ ਨਸ਼ਰ ਕਰਕੇ ਉਹਨਾਂ ਦਾ ਅਸਲੀ ਅਤੇ ਘਿਨਾਉਣਾ ਰੂਪ ਲੋਕਾਂ ਸਾਹਮਣੇ ਲਿਆਉਣਾ ਹੋਵੇਗਾ, ਪਰ ਅਜਿਹਾ ਕਾਰਜ ਸਿਰਫ ਉਹ ਸੱਤਾਧਾਰੀ ਲੋਕ ਕਰਨ ਦੀ ਹਿੰਮਤ ਕਰਨਗੇ, ਜਿਨ੍ਹਾਂ ਅੰਦਰ ਅਜਿਹਾ ਕਰਨ ਦੀ ਰਾਜਨੀਤਕ ਇੱਛਾ ਸ਼ਕਤੀ ਹੋਵੇਗੀ। ਬਹੁਤੀ ਵਾਰੀ ਤਾਂ ਸਰਕਾਰੀ ਧਿਰ 'ਬੱਕਰਾ ਹੀ ਬੋਹਲ ਦੀ ਰਾਖੀ' ਲਈ ਬਿਠਾ ਦਿੰਦੀਆਂ ਹਨ। ਨਸ਼ਿਆਂ ਦੇ ਇਸ ਜਕੜਬੰਦ ਨੂੰ ਤੋੜਨ ਲਈ ਬਹੁਤ ਹੀ ਨਿਰਣਾਇਕ ਲੜਾਈ ਦੀ ਲੋੜ ਇਸ ਪੁਸਤਕ ਦੇ ਪਾਠ ਵਿੱਚੋਂ ਉੱਭਰਦੀ ਹੈ। ਇਹੀ ਇਸ ਦਾ ਮਹੱਤਵ ਹੈ।

●●

## ਸਲੀਬਾਂ

**ਮਨਜੀਤ ਇੰਦਰਾ**

**(ਕਾਵਿ ਸੰਗ੍ਰਹਿ)**

**ਪੰਨੇ : 72, ਮੁੱਲ : 200 ਰੁਪਏ**

**ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ**

### ਸਮਕਾਲੀ ਸਰੋਕਾਰਾਂ ਦਾ ਕਾਵਿ ਪ੍ਰਵਚਨ

ਮਨਜੀਤ ਇੰਦਰਾ ਲੱਗਭੱਗ ਅੱਧੀ ਸਦੀ ਤੋਂ ਆਪਣੀਆਂ ਭਾਵਨਾਵਾਂ/ਵਲਵਲਿਆਂ ਨੂੰ ਕਾਵਿ-ਕੈਨਵੈੱਸ 'ਤੇ ਉਤਾਰਨ ਦਾ ਕਾਰਜ ਨਿਭਾਉਂਦੀ ਆ ਰਹੀ ਹੈ। ਕਵਿਤਾ, ਵਾਰਤਕ, ਅਨੁਵਾਦ ਆਦਿ ਉਸ ਦੇ ਇਸ ਕਾਰਜ ਦਾ ਅਹਿਮ ਹਿੱਸਾ ਰਹੇ ਹਨ। ਪੁਸਤਕ ਦਾ ਆਰੰਭ ਵਿੱਚ 'ਆਫਤਾਂ-ਅੜੌਣੀਆਂ' ਸਿਰਲੇਖ ਹੇਠ ਉਹ ਸੰਖੇਪ ਵਿੱਚ ਲਿਖਦੀ ਹੈ ਕਿ ਵਰਤਮਾਨ ਦੌਰ ਆਫਤਾਂ ਅਤੇ ਅੜੌਣੀਆਂ ਦਾ ਹੈ। ਇਸ ਮਾਹੌਲ ਵਿੱਚ ਭੈਅ ਹੈ, ਆਤੰਕ ਹੈ, ਅਵਿਸ਼ਵਾਸ ਦੇ ਇਸ ਮਾਹੌਲ ਵਿੱਚ ਮਾਨਵਤਾ 'ਚ ਆਪਾ-ਧਾਪੀ ਮਚੀ ਹੋਈ ਹੈ। ਅਨਿਸ਼ਚਿਤਤਾ ਦੇ ਇਸ ਮਾਹੌਲ ਵਿੱਚ ਬੰਦਾ ਸਹਿਮਿਆ ਫਿਰਦਾ ਹੈ ਜਾਂ ਘਰਾਂ 'ਚ ਦੜਿਆ ਬੈਠਾ ਹੈ। ਲੱਗਦਾ ਹੈ ਕਿ ਹਰੇਕ ਬਸ਼ਰ ਆਪੋ-ਆਪਣੀ ਸਲੀਬ ਆਪਣੇ ਮੋਢਿਆਂ 'ਤੇ ਚੱਕੀ ਫਿਰਦਾ ਹੈ ਅਤੇ ਹਰ ਪਲ ਉਸ ਨੂੰ ਹੰਢਾਅ ਰਿਹਾ ਹੈ। ਕੋਰੋਨਾ ਮਹਾਂਮਾਰੀ ਦਾ ਜ਼ਿਕਰ

ਕਰਦਿਆਂ ਉਹ ਪਲੇਗ, ਹੈਜ਼ਾ, ਸਪੈਨਿਸ਼ ਫਲੂ ਤੋਂ ਲੈ ਕੇ (ਚੀਨੀ) ਕੋਰੋਨਾ ਵਾਇਰਸ ਦਾ ਜ਼ਿਕਰ ਕਰਦੀ ਹੈ। ਔਰਤ ਦੀ ਸੁਰੱਖਿਆ ਅਤੇ ਬਰਾਬਰੀ ਦੇ ਮਸਲੇ ਉਠਾ ਰਹੀ ਹੈ ਅਤੇ ਨਾਲ ਹੀ ਉੱਤਰੀ ਭਾਰਤ ਦੇ ਇਸ ਖਿੱਤੇ ਵਿੱਚ ਇੱਕ ਸਾਲ ਤੋਂ ਵੱਧ ਚੱਲੇ ਕਿਸਾਨੀ ਸੰਘਰਸ਼ 'ਤੇ ਆਪਣਾ ਕਾਵਿ ਪ੍ਰਵਚਨ ਕੇਂਦਰਤ ਕਰਦੀ ਹੈ। ਇਹਨਾਂ ਸਾਰੇ ਸਰੋਕਾਰਾਂ ਨੇ ਹਰ ਬਸ਼ਰ ਨੂੰ ਹਲੂਣਿਆ ਹੈ, ਕਿਸੇ ਨੂੰ ਵੱਧ, ਕਿਸੇ ਨੂੰ ਘੱਟ, ਪਰ ਇਸ ਤੋਂ ਪ੍ਰਭਾਵਿਤ ਹਰ ਕੋਈ ਹੋਇਆ ਹੈ। ਕਵਿਤਾ ਕਿਸੇ ਦ੍ਰਿਸ਼, ਘਟਨਾ, ਦੁਰਘਟਨਾ ਦਾ ਫੌਰੀ, ਪਰ ਭਾਵਪੂਰਤ ਕਾਵਿ-ਪ੍ਰਵਚਨ ਉਸਾਰਨ ਦੇ ਸਮਰੱਥ ਹੁੰਦੀ ਹੈ। ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ। ਦੇਸ਼ ਦੀ ਵੰਡ ਸਮੇਂ ਅੰਮ੍ਰਿਤਾ ਪ੍ਰੀਤਮ ਦੀ ਇੱਕ ਕਵਿਤਾ ਹੀ ਉਸ ਨੂੰ ਲੋਕ ਮਨਾਂ ਦੇ ਚੇਤਿਆਂ ਵਿੱਚੋਂ ਵਿਸਰਨ ਨਹੀਂ ਦਿੰਦੀ, ਸਮਾਂ ਬੀਤਣ ਨਾਲ ਉਹ ਪ੍ਰਭਾਵ ਹੋਰ ਗੂੜ੍ਹਾ ਹੁੰਦਾ ਜਾਂਦਾ ਹੈ। ਅਜਿਹੀਆਂ ਹੋਰ ਉਦਾਹਰਣਾਂ ਵੀ ਦਿੱਤੀਆਂ ਜਾ ਸਕਦੀਆਂ ਹਨ।

ਸਮਕਾਲੀ ਸਰੋਕਾਰਾਂ ਵਿੱਚ ਕੋਰੋਨਾ ਮਹਾਂਮਾਰੀ ਦਾ ਅਸਰ ਦੇਰ ਤੱਕ ਯਾਦ ਕੀਤਾ ਜਾਂਦਾ ਰਹੇਗਾ, ਜਿਸ ਤਰ੍ਹਾਂ ਇਸ ਮਹਾਂਮਾਰੀ ਦੇ ਦੌਰ ਨੇ ਸਾਡੇ ਸਮਾਜਿਕ/ਸੱਭਿਆਚਾਰਕ ਪ੍ਰਬੰਧ ਦੇ ਖੋਖਲੇਪਨ ਨੂੰ ਉਜਾਗਰ ਕੀਤਾ ਹੈ, ਸਿਹਤ ਸਹੂਲਤਾਂ ਦੇ ਸਰਕਾਰੀ ਦਾਅਵਿਆਂ ਨੂੰ ਉਹਨਾਂ ਦੇ ਯਥਾਰਥ ਦੇ ਪ੍ਰਸੰਗ ਵਿੱਚ ਰੱਖ ਕੇ ਉਚਾਰਿਆ ਹੈ, ਉਹ ਸਰਕਾਰਾਂ ਅਤੇ ਸਮਾਜਿਕ ਪ੍ਰਬੰਧ ਨਾਲ ਜੁੜੇ ਲੋਕਾਂ ਦੀ ਦਿਆਨਤਦਾਰੀ 'ਤੇ ਬਹੁਤ ਵੱਡੇ ਸਵਾਲ ਖੜੇ ਕਰਦਾ ਹੈ। ਮਨਜੀਤ ਦੀ ਇੱਕ ਕਵਿਤਾ 'ਸਪਿਟ ਕੋਬਰਾ' ਵਿੱਚ ਕੋਬਰਾ ਦੀ ਇੱਕ ਕਿਸਮ ਦਾ ਜ਼ਿਕਰ ਹੈ, ਜੋ ਨੇੜਿਓਂ ਡੰਗ ਨਹੀਂ ਮਾਰਦਾ, ਸਗੋਂ ਛੇ ਫੁੱਟ ਦੀ ਦੂਰੀ ਤੋਂ ਫੁੰਕਾਰੇ ਨਾਲ ਹੀ ਜ਼ਹਿਰ ਫੈਲਾਉਂਦਾ ਹੈ ਅਤੇ ਤਬਾਹੀ ਮਚਾਉਂਦਾ ਹੈ। ਮਨਜੀਤ ਨੂੰ ਇਹ ਮਹਾਂਮਾਰੀ ਉਸ ਸਪਿਟ ਕੋਬਰੇ ਵਰਗੀ ਲੱਗਦੀ ਹੈ, ਕਿਉਂ ਜੋ 'ਹਾਕਮ' ਦਾ ਮੰਤਰ ਵੀ ਇਹੀ ਸੀ 'ਦੋ ਗਜ਼ ਦੀ ਦੂਰੀ-ਬਹੁਤ ਜ਼ਰੂਰੀ'। ਉਹ ਨਾਲ ਹੀ ਹਾਕਮ ਦੀ ਤਾਲੀਆਂ ਵਜਾਉਣ, ਥਾਲੀਆਂ ਖੜਕਾਉਣ, ਦੀਵੇ ਜਗਾਉਣ ਵਰਗੇ ਹਾਸੋਹੀਣੇ ਉਪਾਵਾਂ ਦਾ ਵੀ ਵਿਅੰਗਮਈ ਤਰੀਕੇ ਨਾਲ ਚਿਤਰਨ ਕਰਦੀ ਹੈ। ਇੱਕੀਵੀਂ ਸਦੀ ਵਿੱਚ ਵੀ ਅਸੀਂ ਬਿਮਾਰੀ ਨੂੰ ਬਿਮਾਰੀ ਵਾਂਗ ਨਹੀਂ ਲੈ ਰਹੇ। ਇਹੀ ਸਾਡੀ ਵਿਗਿਆਨਕ ਸੋਚ ਦਾ ਪੱਧਰ ਹੈ। 'ਲਾਕਡਾਊਨ' ਦੌਰ ਵਿਚਲੀ ਮਾਨਵੀ ਬੇਵੱਸੀ, ਖਿਝ, ਮਜ਼ਦੂਰਾਂ ਦਾ ਸੜਕਾਂ 'ਤੇ ਰੁਲਣਾ, ਰੇਲ ਦੀਆਂ ਲਾਈਨਾਂ 'ਤੇ ਜਾਨ ਗੁਆਉਣੀ, ਗੈਰ ਮਾਨਵੀ ਵਰਤਾਰਾ ਆਦਿ ਦਾ ਕਾਵਿ ਚਿੱਤਰ ਉਹ ਬਾਖੂਬੀ ਪੇਸ਼ ਕਰਦੀ ਹੈ। ਉਸ ਕਾਲ ਨਾਲ ਜੁੜੇ ਹਰ ਇੱਕ ਪਹਿਲੂ ਦਾ ਉਹ ਕਾਵਿ ਪ੍ਰਵਚਨ ਲੈ ਕੇ ਆਪਣੀ ਪੁਸਤਕ ਵਿੱਚ ਆਉਂਦੀ ਹੈ। ਮਨਜੀਤ ਇਸ ਸਾਰੇ ਵਰਤਾਰੇ (ਨਾਂਹ ਪੱਖੀ) ਵਿੱਚ ਇੱਕ ਨਜ਼ਮ 'ਤੇਰੇ ਹਜ਼ੂਰ' ਲੈ ਕੇ ਆਉਂਦੀ ਹੈ, ਜਿਸ ਵਿੱਚ ਉਹ ਪ੍ਰੋ. ਪੂਰਨ ਸਿੰਘ ਦੀ ਇੱਕ ਧਾਰਨਾ ਨੂੰ ਪੱਕਿਆਂ ਕਰਦੀ ਨਜ਼ਰ ਆਉਂਦੀ ਹੈ ਕਿ ਪੰਜਾਬ ਅਜੇ ਵੀ ਗੁਰਾਂ ਦੇ ਨਾਂਅ 'ਤੇ ਜਿਊਂਦਾ ਹੈ। ਮੁਗਲ ਹਾਕਮਾਂ ਜਬਰ ਅਤੇ ਪੰਜਾਬੀਆਂ (ਗੁਰਾਂ ਦਾ ਸਬਰ ਉਸ ਦੇ ਕਾਵਿ-ਪ੍ਰਵਚਨ ਦਾ ਅਹਿਮ ਹਿੱਸਾ ਬਣਦੇ ਹਨ) ਪ੍ਰੋ. ਮੋਹਨ ਸਿੰਘ ਦੀ ਇੱਕ ਕਵਿਤਾ 'ਕੁੜੀ ਪੋਠੋਹਾਰ ਦੀ' ਦੀ ਸੁਰ ਵਿੱਚ ਹਾਸਰਸ ਵਿੱਚ ਸ਼ਹੀਦ ਹੋਈ ਇੱਕ ਧੀ ਦਾ ਮਾਰਮਿਕ ਵਰਨਣ ਕਰਦੀ ਹੈ। ਇਸ ਸੰਗ੍ਰਹਿ ਦੀ ਇਹ ਕਵਿਤਾ ਉਸ ਦੀ ਇੱਕ ਪ੍ਰਾਪਤੀ ਹੈ।

ਪੁਸਤਕ ਦਾ ਅਗਲਾ ਮਹੱਤਵਪੂਰਨ ਹਿੱਸਾ ਦੇਸ਼ ਦੇ ਹੰਕਾਰੀ ਹਾਕਮ ਵੱਲੋਂ ਕੋਰੋਨਾ ਕਹਿਰ ਦੇ ਚੱਲਦਿਆਂ ਕਾਰਪੋਰੇਟ ਘਰਾਣਿਆਂ ਨੂੰ ਮਾਲਾ-ਮਾਲ ਕਰਨ ਲਈ ਖੇਤੀ ਨਾਲ ਸੰਬੰਧਤ ਲਿਆਂਦੇ ਤਿੰਨ ਆਰਡੀਨੈਂਸ, ਬਿੱਲ ਅਤੇ ਕਾਨੂੰਨ ਅਤੇ ਪੰਜਾਬ ਦੀ ਅਗਵਾਈ ਵਿੱਚ ਲੜੇ ਲੰਮੇ ਸੰਘਰਸ਼ ਉਪਰੰਤ ਹੋਈ ਜਿੱਤ ਨੂੰ ਸਮਰਪਿਤ ਹੈ। ਉਸ ਦੀ ਕਵਿਤਾ 'ਚ ਦਿੱਲੀ ਇੱਕ ਸ਼ਹਿਰ ਨਾ ਰਹਿ ਕੇ ਤਖਤ ਉਹ ਵੀ ਹੰਕਾਰੀ ਹਾਕਮਾਂ ਦਾ ਚਿੰਨ੍ਹ ਬਣ ਕੇ ਉੱਭਰਦਾ ਹੈ, ਜੋ ਹਮੇਸ਼ਾ ਹੀ ਜ਼ੁਲਮ/ਜਬਰ ਨਾਲ ਆਪਣੀ ਈਨ ਮਨਾਉਂਦਾ ਆ ਰਿਹਾ ਹੈ। ਪਿਛਲੇ ਸਮੇਂ ਵਿੱਚ ਅੰਦੋਲਨ ਦੇ ਚੱਲਦਿਆਂ ਇਸ ਸੰਘਰਸ਼ ਨਾਲ ਜੁੜੇ ਸਾਹਿਤ ਬਾਰੇ ਘੋਖਵੀਂ ਨਜ਼ਰ ਨਾਲ ਦੇਖੀਏ ਤਾਂ ਸ਼ਾਇਦ ਵੱਖ-ਵੱਖ ਸਮਿਆਂ ਵਿੱਚ ਕਾਰਜਸ਼ੀਲ ਰਹੀਆਂ ਸਮਾਜ ਸੁਧਾਰਕ ਲਹਿਰਾਂ ਬਾਰੇ ਸਮਕਾਲੀ ਕਲਮਕਾਰਾਂ ਨੇ ਸ਼ਾਇਦ ਏਨਾ ਨਹੀਂ ਲਿਖਿਆ, ਜਿੰਨਾ ਇਸ ਬਾਰੇ ਲਿਖਿਆ ਗਿਆ। ਜਦੋਂ ਅੰਦੋਲਨ ਇੱਕ ਸਿਖਰ 'ਤੇ ਪਹੁੰਚ ਕੇ ਛੱਬੀ ਜਨਵਰੀ ਦੀ ਇੱਕ ਅਣਸੁਖਾਵੀਂ ਘਟਨਾ ਤੋਂ ਬਾਅਦ ਲੱਗਦਾ ਸੀ ਕਿ ਹੁਣ ਇਸ ਅੰਦੋਲਨ ਦਾ ਦੁਖਮਈ ਅੰਤ ਹੋਣ ਜਾ ਰਿਹਾ ਹੈ ਤਾਂ ਪੱਛਮੀ ਉੱਤਰ ਪ੍ਰਦੇਸ਼ ਦੇ ਇੱਕ ਸਿਰੜੀ ਯੋਧੇ ਦੀ ਅੱਖ ਵਿੱਚ ਆਇਆ ਹੰਝੂ ਲੋਕਾਂ ਦੇ ਹੜ੍ਹ ਨੇ ਧਰਤੀ 'ਤੇ ਡਿੱਗਣ ਤੋਂ ਪਹਿਲਾਂ ਹੀ ਸਾਂਭ ਲਿਆ ਸੀ ਤਾਂ ਪੰਜਾਬੀ ਕਲਮਕਾਰਾਂ ਨੇ ਛੋਟੀ ਕਵਿਤਾ, ਲੰਬੀ ਕਵਿਤਾ ਅਤੇ ਇੱਥੋਂ ਤੱਕ ਕਿ ਪੂਰੀ ਦੀ ਪੂਰੀ ਪੁਸਤਕ ਇਸ ਉੱਪਰ ਲਿਖੀ। ਦੁੱਲੇ ਦੀ ਜਾਂ ਹੋਰ ਯੋਧਿਆਂ ਦੀਆਂ ਵਾਰਾਂ ਦਾ ਜ਼ਿਕਰ ਸੁਣਦਿਆਂ-ਸੁਣਦਿਆਂ ਅਸੀਂ ਉਸ ਸਿਰੜੀ ਯੋਧੇ ਦੀ ਵਾਰ ਵੀ ਸੁਣ ਲਈ ਤਾਂ ਇਸ ਅੰਦੋਲਨ ਵਿਚਲੀ ਚਿਣਗ ਨੇ ਕਿਵੇਂ ਲੋਕਾਈ ਨੂੰ ਪ੍ਰਭਾਵਤ ਕੀਤਾ, ਇਸ ਦਾ ਪਰਤੌਅ ਵੀ ਦੇਖ ਲਿਆ। ਮਨਜੀਤ 'ਇੱਕ ਹੰਝੂ' ਕਵਿਤਾ ਵਿੱਚ ਵੀ ਇਸ ਅੰਦੋਲਨ ਨੂੰ ਉਹਨਾਂ ਲੋਕਾਂ ਦਾ ਸਾਂਝਾ ਅੰਦੋਲਨ ਮੰਨਦੀ ਹੈ, ਜੋ ਚਾਰੋਂ ਦਿਸ਼ਾਵਾਂ ਤੋਂ, ਚਾਰੋਂ ਵਰਣਾਂ ਤੋਂ ਆਏ ਅਤੇ ਹੱਥਾਂ ਦੀਆਂ ਕਰੰਘੜੀਆਂ ਪਾ ਕੇ ਸਾਂਝ ਦਾ ਹੋਕਾ ਦੇ ਰਹੇ ਹਨ। ਅੰਤ ਅੰਦੋਲਨਕਾਰੀਆਂ ਦੇ ਰੋਹ ਅੱਗੇ ਹਾਕਮ ਝੁਕਦਾ ਹੈ, ਇਹ ਇਤਿਹਾਸ ਬਣ ਕੇ ਸਦੀਆਂ ਤੱਕ ਲੋਕ ਚੇਤਿਆਂ ਦਾ ਹਿੱਸਾ ਬਣਿਆ ਰਹੇਗਾ। ਮਨਜੀਤ ਵੀ ਇਸ ਯੱਗ ਵਿੱਚ ਆਪਣੀ ਆਹੂਤੀ ਪਾਉਂਦੀ ਹੈ।

ਮਨਜੀਤ ਦੀ ਇਸ ਪੁਸਤਕ ਵਿੱਚ ਇੱਕ ਸੰਗੀਤਮਈ ਨਜ਼ਮ ਹੈ - 'ਤਾਰ-ਤਾਰ ਹੋਗੀ ਜਿੰਦੜੀ'। ਇਹ ਲੋਕ ਕਾਵਿ ਦੀ ਧਾਰਨਾ ਉਪਰ ਉਸਾਰੀ ਕਾਵਿ ਕਿਰਤ ਹੈ। ਇਸ ਸੰਖੇਪ ਵਿੱਚ, ਪਰ ਬਹੁਤ ਹੀ ਭਾਵਪੂਰਤ ਢੰਗ ਨਾਲ ਵਰਤਮਾਨ ਵਰਤਾਰਿਆਂ ਵਿਚਲੀ ਕਾਣ ਨੂੰ ਸ਼ਕਤੀਸ਼ਾਲੀ ਅੰਦਾਜ਼ ਵਿੱਚ ਪੇਸ਼ ਕੀਤਾ ਗਿਆ ਹੈ, ਸ਼ਾਇਦ ਇਹ ਮਨਜੀਤ ਦੀ ਕਾਵਿ-ਕਾਰੀ ਦਾ ਸਿਖਰ ਹੈ। ਉਦਾਹਰਣ ਵਜੋਂ :

ਸਾਲੂ ਲੁੱਟਿਆ ਸੂਭਰ ਵੀ ਕੋਹਿਆ
ਧਾੜਵੀਆਂ ਨੂੰ ਮਾਤ ਪਾ ਗਏ
ਜਾਂ
ਨਿੱਕੀ ਹੁੰਦੀ ਨੂੰ ਵਰਜਣਾਂ ਲੱਗੀਆਂ
ਤਾਰ-ਤਾਰ ਹੋ ਗਈ ਜ਼ਿੰਦੜੀ।

'ਸਲੀਬਾਂ' ਰਾਹੀਂ ਮਨਜੀਤ ਇਸ ਖਿੱਤੇ ਦੇ ਵਰਤਮਾਨ ਸਰੋਕਾਰਾਂ ਨੂੰ ਪੇਸ਼ ਕਰਨ ਦੀ ਕੋਸ਼ਿਸ਼ ਕਰਦੀ ਹੈ। ●●

# ਅਸੀਂ ਪਾਣੀ ਪ੍ਰਤੀ ਸੰਵੇਦਨਸ਼ੀਲ ਨਹੀਂ ਰਹੇ



ਜੇਕਰ ਅਸੀਂ ਪਾਣੀ ਦੀ ਇਵੇਂ ਹੀ ਦੁਰਵਰਤੋਂ ਕਰਦੇ ਰਹੇ ਅਤੇ ਪਾਣੀ ਦੀ ਸਹੀਂ ਸੰਭਾਲ ਨਾ ਕੀਤੀ ਤਾਂ ਆਉਣ ਵਾਲੇ ਸਮੇਂ ਵਿਚ ਪੀਣ ਵਾਲੇ ਪਾਣੀ ਦਾ ਗਭੀਰ ਸੰਕਟ ਪੈਦਾ ਹੋ ਸਕਦਾ ਹੈ। ਸਾਡਾ ਦੇਸ਼ ਤੇਜ਼ੀ ਨਾਲ ਪਾਣੀ ਦੇ ਇਕ ਵੱਡੇ ਸੰਕਟ ਵਲ ਵਧ ਰਿਹਾ ਹੈ। ਪੰਜਾਬ ਸਮੇਤ ਉਤਰੀ ਭਾਰਤ ਵਿਚ ਜ਼ਮੀਨ ਹੇਠਾਂ ਪਾਣੀ ਬੇਹੱਦ ਘਟ ਚੁਕਾ ਹੈ। ਬੇਸ਼ੱਕ ਮਨੁੱਖ ਬਾਕੀ ਪ੍ਰਾਣੀਆਂ ਦੇ ਮੁਕਾਬਲੇ ਬਿਹਤਰ ਦਿਮਾਗ ਰੱਖਦਾ ਹੈ ਅਤੇ ਆਪਣੇ ਭਵਿੱਖ ਬਾਰੇ ਸੋਚ ਸਕਦਾ ਹੈ ਪਰ ਜਾਪਦਾ ਹੈ ਕਿ ਭ੍ਰਿਸ਼ਟ ਪੂੰਜੀਵਾਦੀ ਮਾਡਲ ਨੇ ਸਾਡੀ ਸੋਚ ਹੀ ਮਾਰ ਦਿੱਤੀ ਹੈ। ਅਸੀਂ ਆਪਣੇ ਆਲੇ- ਦੁਆਲੇ ਵਜਦੀਆਂ ਖ਼ਤਰੇ ਦੀਆਂ ਘੰਟੀਆਂ ਹਾਲੇ ਵੀ ਨਹੀਂ ਸੁਣ ਰਹੇ।

ਪੰਜਾਂ ਪਾਣੀਆਂ ਦੀ ਧਰਤੀ ਵਜੋਂ ਜਾਣੇ ਜਾਂਦੇ ਸੂਬੇ ਪੰਜਾਬ 'ਚ ਕੁਦਰਤੀ ਪਾਣੀ ਦੇ ਡਿੱਗਦੇ ਪੱਧਰ ਨੂੰ ਵੇਖਦਿਆਂ ਕੇਂਦਰੀ ਭੂ-ਜਲ ਬੋਰਡ ਵੱਲੋਂ ਸੂਬੇ ਦੇ 146 ਬਲਾਕਾਂ 'ਚੋਂ 115 ਨੂੰ ਕਾਲੇ ਖੇਤਰ ਵਾਲੇ ਜ਼ੋਨ ਐਲਾਨਿਆ ਗਿਆ ਹੈ . ਧਰਤੀ ਹੇਠਲੇ ਜਲ-ਭੰਡਾਰਾਂ ਵਿਚ ਪਾਣੀ ਲਗਾਤਾਰ ਘਟ ਰਿਹਾ ਹੈ ਕਿਉਂਕਿ ਇਕ ਪਾਸੇ ਧਰਤੀ ਵਿਚੋਂ ਬੇਹਤਾਸ਼ਾਂ ਪਾਣੀ ਕਢਿਆ ਜਾ ਰਿਹਾ ਹੈ। ਦੂਜੇ ਪਾਸੇ ਦਰਖਤਾਂ ਦੀ ਅਨ੍ਹੇਵਾਹ ਕਟਾਈ ਅਤੇ ਜੰਗਲਾਂ ਹੇਠ ਰਕਬਾ ਦਿਨੋ-ਦਿਨ ਘਟ ਰਿਹਾ ਹੈ, ਜਿਸ ਕਾਰਨ ਮੀਂਹ ਪੈਣੇ ਬਹੁਤ ਘਟ ਗਏ ਹਨ। ਮੀਂਹ ਘਟਣ ਕਰਕੇ ਖੇਤੀ ਵੀ ਜਿਆਦਾਤਰ ਧਰਤੀ ਹੇਠਲੇ ਪਾਣੀ ਨਾਲ ਹੀ ਕੀਤੀ ਜਾਣ ਲਗੀ ਹੈ। ਪੰਜਾਬ ਵਿੱਚ ਇਸ ਸਮੇਂ ਪਾਣੀ ਦੀ ਪ੍ਰਾਪਤੀ ਲਈ ਬੋਰ ਕਿਤੇ 400 ਫੁੱਟ ਤੇ ਕਿਤੇ 600 ਫੁੱਟ ਤੱਕ ਵੀ ਹੋ ਰਹੇ ਹਨ। ਜਦਕਿ ਪਾਣੀ ਦਿਨੋ-ਦਿਨ ਥੱਲੇ ਹੀ ਜਾ ਰਿਹਾ ਹੈ। ਪੰਜਾਬ ਦੀ ਖੁਸ਼ਹਾਲੀ ਸਿਰਫ ਤੇ ਸਿਰਫ ਪਾਣੀ 'ਤੇ ਹੀ ਨਿਰਭਰ ਕਰਦੀ ਹੈ, ਜੇਕਰ ਇਹ ਦਾਤ ਵੀ ਪੰਜਾਬ ਤੋਂ ਖੋਹ ਲਈ ਜਾਵੇ ਤਾ ਪੰਜਾਬ ਨੂੰ ਬਰਬਾਦ ਹੋਣ ਤੋਂ ਕੋਈ ਨਹੀਂ ਬਚਾ ਪਾਏਗਾ।



ਮਾਸਟਰ ਪ੍ਰੇਮ ਸਰੂਪ ਛਾਜਲੀ

ਕਈ ਥਾਵਾਂ ਉੱਤੇ ਕਾਰਖਾਨਿਆਂ ਵਾਲੇ ਜਮੀਨ ਵਿੱਚ ਟੋਏ ਪੁੱਟ ਕੇ ਗੰਦੇ ਪਾਣੀ ਨੂੰ ਜਮੀਨੀ ਪਾਣੀ ਵਿੱਚ ਮਿਲਾ ਰਹੇ ਹਨ, ਜਿਸ ਨਾਲ ਜਮੀਨ ਹੇਠਲਾ ਪਾਣੀ ਵੀ ਤੇਜੀ ਨਾਲ ਜ਼ਹਿਰੀਲਾ ਹੋ ਰਿਹਾ ਹੈ। ਨਹਿਰਾਂ, ਸੂਇਆਂ ਵਿੱਚ ਵੀ ਤੇਜ਼ਾਬੀ ਪਾਣੀ ਵਗਦਾ ਰਹਿੰਦਾ ਹੈ। ਇਸ ਤੋਂ ਇਲਾਵਾ ਖੇਤੀ ਲਈ ਵਰਤੇ ਜਾ ਰਹੇ ਜਹਿਰ ਵੀ ਪਾਣੀ ਦੇ ਸੋਮਿਆਂ ਨੂੰ ਜ਼ਹਿਰੀਲਾ ਕਰ ਰਹੇ ਹਨ। ਇਕ ਅੰਦਾਜ਼ੇ ਮੁਤਾਬਕ ਵਧੇਰੇ ਲੋਕ ਪੀਣ ਲਈ ਸੀਵਰੇਜ ਨਾਲ ਪ੍ਰਦੂਸ਼ਿਤ ਪਾਣੀ ਦੀ ਵਰਤੋਂ ਕਰ ਰਹੇ ਹਨ, ਜਿਸ ਨਾਲ ਹੈਜ਼ਾ, ਟਾਈਫਡ, ਪੇਚਸ ਆਦਿ ਬਿਮਾਰੀਆਂ ਕਾਰਨ ਹਰ ਸਾਲ ਮੌਤਾਂ ਦੀ ਗਿਣਤੀ ਵੱਧ ਰਹੀ ਹੈ . ਵਿਸ਼ਵ ਪੱਧਰ 'ਤੇ ਤਕਰੀਬਨ 40000-60000 ਵਰਗ ਕਿੱਲੋਮੀਟਰ ਰਕਬੇ ਵਿੱਚ ਪ੍ਰਦੂਸ਼ਤ ਪਾਣੀ ਸਿੰਚਾਈ ਲਈ ਵਰਤਿਆ ਜਾਂਦਾ ਹੈ, ਜੋ ਕਿਸਾਨਾਂ ਤੇ ਖਪਤਕਾਰਾਂ ਦੀ ਸਿਹਤ ਲਈ ਖਤਰਨਾਕ ਹੈ। ਜਦਕਿ ਦੂਜੇ ਪਾਸੇ ਅੱਜ ਅਜਿਹੀ ਤਕਨੀਕ ਵੀ ਮੌਜੂਦ ਹੈ ਕਿ ਪ੍ਰਦੂਸ਼ਿਤ-ਵਿਅਰਥ ਪਾਣੀ ਨੂੰ ਸੋਧ ਕੇ ਖੇਤੀ ਲਈ ਵਰਤਿਆ ਜਾ ਸਕਦਾ ਹੈ।

ਵਿਸ਼ਵ ਵਿੱਚ ਪਾਣੀ ਦੀ ਕੀ ਮਹੱਤਤਾ ਹੈ ਇਸਦਾ ਅੰਦਾਜ਼ਾ । ਹੁਣ ਪੰਜਾਬ ਤੀਜੀ ਪਰਤ, ਜੋ ਕਿ 350 ਫੁੱਟ ਤੋਂ ਵੱਧ ਡੂੰਘੀ ਹੈ, ਨੂੰ ਵਰਤ ਰਿਹਾ ਹੈ ਜੋ ਕਿ ਅਗਲੇ ਦਹਾਕੇ ਤੱਕ ਖਾਲ਼ੀ ਹੋ ਜਾਵੇਗੀ। ਇਸ ਪਰਤ ਵਿਚਲੇ ਪਾਣੀ ਦੇ ਖਤਮ ਹੋਣ ਨਾਲ ਪੰਜਾਬ ਦੇ ਪਾਣੀ ਦੀਆਂ ਆਖਰੀ ਘੁੱਟਾਂ ਵੀ ਖਤਮ ਹੋ ਜਾਣਗੀਆਂ। ਕਰੋੜਾਂ ਤੋਂ ਲੱਖਾਂ ਦੀ ਹੋਈ ਜ਼ਮੀਨ ਆਉਣ ਵਾਲੇ ਸਮੇਂ ਵਿੱਚ ਹਜ਼ਾਰਾਂ ਦੀ ਵੀ ਨਹੀਂ ਰਹੇਗੀ। ਸਾਇੰਸ ਅਨੁਸਾਰ ਤਿੰਨਾਂ ਪਰਤਾਂ ਵਿੱਚੋ ਕੇਵਲ ਉਪਰਲੀ ਪਰਤ ਹੀ ਮੀਂਹ ਅਤੇ ਦਰਿਆਈ ਪਾਣੀ ਨਾਲ ਕੁੱਝ ਕੁੱਝ ਭਰ ਸਕਦੀ ਹੈ। ਜੇ ਪਾਣੀ ਭਰ ਵੀ ਜਾਵੇ ਤਾਂ ਵੀ ਇਹ ਪਾਣੀ ਕਈ ਦਹਾਕਿਆਂ ਤੱਕ ਪੀਣ ਯੋਗ ਨਹੀਂ ਹੋਵੇਗਾ।

ਪਾਣੀ ਦੇ ਸੰਕਟ ਨੂੰ ਲੈਕੇ ਦੁਨੀਆ ਭਰ ਦੇ ਵਿਗਿਆਨੀ ਕਈ ਦਹਾਕਿਆਂ ਤੋਂ ਚੇਤਾਵਨੀਆਂ ਦੇ ਰਹੇ ਹਨ ਕਿ ਖੇਤੀ ਅਤੇ ਉਦਯੋਗ ਦਰਿਆਈ ਪਾਣੀਆਂ ਨਾਲ ਕੀਤਾ ਜਾਵੇ ਕਿਉਂਕਿ ਧਰਤੀ ਹੇਠਲਾ ਪਾਣੀ ਮਨੁੱਖੀ ਜੀਵਨ ਲਈ ਅਤਿ ਜ਼ਰੂਰੀ ਹੈ। ਦਰਿਆਈ ਪਾਣੀ ਵਿੱਚ ਸੌ ਤੋਂ ਵੱਧ ਤਰਾਂ ਦੇ ਵੱਖ ਵੱਖ mineral ਅਤੇ sediment ਹੁੰਦੇ ਹਨ, ਜੋ ਕਿ ਕੁਦਰਤੀ ਤੌਰ ਉੱਤੇ ਵਧੀਆ ਫਸਲਾਂ ਲਈ ਧਰਤੀ ਨੂੰ ਉਪਜਾਊ ਬਣਾ ਕੇ ਰੱਖਦੇ ਹਨ। ਪਰ ਪੰਜਾਬ ਦੇ ਦਰਿਆਵਾਂ ਦਾ ਕੀਮਤੀ ਪਾਣੀ ਹਰ ਸਾਲ ਅਜਾਈਂ ਵਹਿ ਜਾਂਦਾ ਹੈ। ਜਿਸ ਕਾਰਨ ਕਿਸਾਨ ਧਰਤੀ ਹੇਠਲਾ ਪਾਣੀ ਵਰਤਣ ਲਈ ਮਜਬੂਰ ਹਨ। ਪੰਜਾਬ ਦੇ 13 ਲੱਖ

ਟਿਊਬਵੈਲ ਪੰਜਾਬ ਨੂੰ ਲਗਾਤਾਰ ਖ਼ਾਤਮੇ ਵੱਲ ਲਿਜਾ ਰਹੇ ਹਨ। ਪੰਜਾਬ ਕੇਵਲ ਰੇਗਿਸਤਾਨ ਹੀ ਨਹੀਂ ਬਲਕਿ ਜ਼ਹਿਰੀਲਾ ਰੇਗਿਸਤਾਨ ਬਣਨ ਵੱਲ ਵਧ ਰਿਹਾ। ਅਜਿਹੇ ਹਾਲਾਤਾਂ ਵਿੱਚ ਕਿਸਾਨਾਂ ਨੂੰ 'ਝੋਨਾ ਲਾਉਣ' ਵਰਗੇ ਦੋਸ਼ ਲਾ ਕੇ ਅਸਲੀ ਦੋਸ਼ੀਆਂ ਨੂੰ ਬਰੀ ਨਹੀਂ ਕੀਤਾ ਜਾ ਸਕਦਾ।

ਪੰਜਾਬ, ਹਰਿਆਣਾ, ਦਿਲੀ, ਰਾਜਸਥਾਨ ਆਦਿ ਭਾਰਤ ਦੇ ਰਾਜਾ ਵਿਚ ਪਾਣੀ ਨੂੰ ਲੈ ਕੇ ਅਕਸਰ ਰਾਜਨੀਤਕ ਜੰਗ ਚਲਦੀ ਰਹਿੰਦੀ ਹੈ। ਜੋ ਆਉਣ ਵਾਲੇ ਸਮੇਂ ਵਿੱਚ ਗੰਭੀਰ ਰੂਪ ਧਾਰਨ ਕਰ ਸਕਦੀ ਹੈ। ਯੂ. ਐਨ. ਓ. ਦੀ ਇਕ ਰਿਪੋਰਟ ਵਿੱਚ ਇਹ ਪ੍ਰਗਟਾਵਾ ਹੋਇਆ ਹੈ ਕਿ ਜੇ ਸੰਸਾਰ ਦੀ 'ਤੀਜੀ ਵਿਸ਼ਵ ਜੰਗ' ਹੋਈ ਤਾਂ ਉਹ 'ਪਾਣੀਆਂ' ਦੇ ਮਸਲੇ 'ਤੇ ਹੀ ਹੋਵੇਗੀ। ਪਾਣੀ ਤੋਂ ਬਿਨਾਂ ਜੀਵਨ ਅਸੰਭਵ ਹੈ। ਪਾਣੀ ਕੁਦਰਤ ਦੀ ਅਨਮੋਲ ਦੇਣ ਹੈ ਅਤੇ ਇਸਦੀ ਸੰਭਾਲ ਆਪਣੀ ਅਣਸਰਦੀ ਲੋੜ ਹੈ। ਲੋਕਾਂ 'ਤੇ ਰਾਜ ਕਰਦੀਆਂ ਸਰਕਾਰਾਂ ਆਪਣੇ ਰਾਜਸੀ ਫਾਇਦਿਆਂ ਖ਼ਾਤਰ ਪਾਣੀ ਦੀ ਸੰਭਾਲ ਪ੍ਰਤੀ ਕੋਈ ਠੋਸ ਉਪਰਾਲੇ ਨਹੀਂ ਕਰ ਰਹੀਆਂ। ਸਿੱਟੇ ਵਜੋਂ ਵੱਡੇ-ਵੱਡੇ ਕਾਰਖਾਨਿਆਂ ਵਿੱਚੋਂ ਨਿਕਲਦਾ ਅੱਤ ਦਰਜੇ ਦਾ ਦੂਸ਼ਿਤ ਪਾਣੀ ਸ਼ਰੇਆਮ ਸਾਡੇ ਦਰਿਆਵਾਂ ਵਿੱਚ ਸੁੱਟ ਕੇ ਜੀਵਨ ਨੂੰ ਮੌਤ ਦੇ ਰਾਹ ਤੋਰਿਆ ਜਾ ਰਿਹਾ ਹੈ।

ਕੁਦਰਤ ਨਾਲ ਕੀਤੀ ਜਾਂਦੀ ਛੇੜਛਾੜ ਬਹੁਤ ਹਾਨੀਕਾਰਕ ਹੁੰਦੀ ਹੈ। ਮਨੁੱਖ ਦੁਆਰਾ ਕੁਦਰਤੀ ਸੰਤੁਲਨ ਵਿੱਚ ਵਿਗਾੜ, ਪਾਣੀ ਕੱਢਣ 'ਤੇ ਜ਼ੋਰ, ਧਰਤੀ ਨੂੰ ਮੁੜ ਸਿੰਜਣ (Recharge) ਵੱਲ ਬੇਧਿਆਨੀ, ਕੁਦਰਤ ਉੱਤੇ ਹਮਲਾ ਹੈ। ਜਦੋਂ ਮਨੁੱਖ ਕੁਦਰਤ ਉੱਤੇ ਹਮਲਾ ਕਰਦਾ ਹੈ, ਕੁਦਰਤ ਮੋੜਵਾਂ ਹਮਲਾ ਕਰਦੀ ਹੈ। ਮਨੁੱਖ ਤੋਂ ਬਦਲਾ ਲੈਂਦੀ ਹੈ ਅਤੇ ਮੁੜ ਆਪਣਾ ਸੰਤੁਲਨ ਸਥਾਪਤ ਕਰਦੀ ਹੈ।ਮਨੁੱਖ ਬੇਸ਼ੱਕ ਚੰਦ ਤੱਕ ਪਹੁੰਚ ਗਿਆ ਹੈ ਪਰ ਫਿਰ ਵੀ ਕੁਦਰਤ ਤੋਂ ਬਲਵਾਨ ਨਹੀਂ ਹੋ ਸਕਦਾ। ਇਸ ਮਹਾਂਮਾਰੀ ਦੌਰਾਨ ਜਦੋਂ ਸਭ ਕੁੱਝ ਥਮ ਗਿਆ ਹੈ ਤੇ ਮਨੁੱਖ ਘਰਾਂ ਵਿੱਚ ਕੈਦ ਹੋ ਕੇ ਰਹਿ ਗਿਆ ਹੈ ਤਾਂ ਕੁਦਰਤ ਆਪਣੇ ਅਸਲ ਰੰਗ ਵਿੱਚ ਰੰਗੀ ਦਿਖਾਈ ਦੇਣ ਲੱਗੀ ਹੈ। ਵਾਤਾਵਰਨ ਸਾਫ ਹੋਣ ਦੇ ਨਾਲ-ਨਾਲ, ਨਦੀਆਂ, ਨਾਲਿਆਂ ਦੇ ਪਾਣੀ ਦਾ ਰੰਗ ਵੀ ਬਦਲ ਗਿਆ ਹੈ। ਇਹ ਸੱਚ ਹੈ ਕਿ ਕੁਦਰਤ, ਸੰਤੁਲਨ ਦਾ ਨਾਮ ਹੈ। ਜੇ ਇਸ ਭੇਦ ਨੂੰ ਮਨੁੱਖ ਨਹੀਂ ਸਮਝਦਾ ਤਾਂ ਕੁਦਰਤ ਆਪ ਸੰਤੁਲਨ ਬਣਾਉਣ ਲਈ ਹਿਲਜੁਲ ਕਰਦੀ ਹੈ, ਜਿਸ ਦਾ ਹਰਜਾਨਾ ਅਖੀਰ ਮਨੁੱਖ ਨੂੰ ਹੀ ਭਰਨਾ ਪੈਂਦਾ ਹੈ। ਡਾਕਟਰਾਂ ਨੇ ਇਸ ਮਹਾਮਾਰੀ ਤੋਂ ਬੱਚਣ ਲਈ ਹੋਰ ਸਾਵਧਾਨੀਆਂ ਦੇ ਨਾਲ-ਨਾਲ ਹੱਥ ਵੀ ਵਾਰ ਵਾਰ ਧੋਣ ਨੂੰ ਕਿਹਾ ਹੈ। ਜਿਨ੍ਹਾਂ ਕੋਲ ਪੀਣ ਲਈ ਪਾਣੀ ਨਹੀਂ,ਉਹ ਹੱਥ ਕਿਥੋਂ ਧੋ ਸਕਦੇ। ਜਿਨ੍ਹਾਂ ਕੋਲ ਹੈ ਉਥੇ ਪਾਣੀ ਦੀ ਖਪਤ ਵੱਧੀ ਹੈ। ਇਸ ਮਹਾਮਾਰੀ ਰਾਹੀਂ ਸ਼ਾਇਦ ਕੁਦਰਤ ਮਨੁੱਖ ਨੂੰ ਉਸ ਦੀਆਂ ਗਲਤੀਆਂ ਦਾ ਅਹਿਸਾਸ ਕਰਾਉਣ ਦੇ ਨਾਲ-ਨਾਲ, ਉਸਨੂੰ ਜੀਵਨ ਲਈ ਪਾਣੀ ਦੀ ਕੀਮਤ ਦੱਸ ਰਹੀ ਹੈ।

ਆਪਾਂ ਜਾਣਦੇ ਹਾਂ ਕਿ ਦੁਨੀਆਂ ਵਿਚ ਕਈ ਸਭਿਅਤਾਵਾਂ ਦਾ ਖਾਤਮਾਂ ਪਾਣੀ ਦੇ ਸੰਕਟ ਕਾਰਨ ਹੀ ਹੋਇਆ ਹੈ। ਅੱਜ ਵੀ ਸਾਡੇ ਸਾਹਮਣੇ 'ਅਰਾਲ ਸਾਗਰ' ਦੇ ਸੁੱਕਣ ਦੀ ਉਦਾਹਰਣ ਮੌਜੂਦ ਹੈ। ਇੱਥੇ ਹੀ ਬਸ ਨਹੀ ਝੋਨੇ, ਕਪਾਹ ਦੀ ਪੈਦਾਵਾਰ ਹੋਰ ਵਧਾਉਣ ਲਈ ਅਰਾਲ ਸਾਗਰ ਦਾ ਪਾਣੀ ਵਰਤਣਾ ਸੁਰੂ ਕਰ ਦਿੱਤਾ ਗਿਆ। ਸਿੱਟੇ ਵਜੋ ਇਹ ਸਾਗਰ ਸੁੰਘੜਦਾ ਚਲਾ ਗਿਆ। ਜਦੋ ਸਥਾਨਕ ਸਰਕਾਰਾ ਨੂੰ ਆਪਣੀ ਗਲਤੀ ਦਾ ਇਹਸਾਸ ਹੋਇਆ ਤਾਂ ਉਨਾ ਇਸ ਸਾਗਰ ਨੂੰ ਬਚਾਉਣ ਲਈ ਕਈ ਯੋਜਨਾਵਾ ਬਣਾਈਆ ਪਰ ਉਦੋ ਤੱਕ ਬਹੁਤ ਦੇਰ ਹੋ ਚੁੱਕੀ ਸੀ। ਤਮਾਮ ਕੋਸ਼ਿਸਾ ਦੇ ਬਾਵਜੂਦ ਵੀ ਸਥਿਤੀ ਤੇ ਕਾਬੂ ਨਹੀ ਪਾਇਆ ਜਾ ਸਕਿਆ। ਸਦੀਆ ਤੋ ਆਪਣੀ ਹੋਂਦ ਕਾਇਮ ਰੱਖਣ ਵਾਲਾ ਇੱਕ ਸਾਗਰ ਕੁਝ ਦਹਾਕਿਆ ਵਿੱਚ ਹੀ ਦਮ ਤੋੜ ਗਿਆ। ਕੁਝ ਇਸ ਤਰਾ ਦੀ ਹੀ ਤਰਾਸਦੀ ਚੋ ਗੁਜਰ ਰਿਹਾ ਹੈ ਪੰਜਾਬ। ਇਸ ਲਈ ਧਰਤੀ ਵਿਚਲੇ ਪਾਣੀ ਦਾ ਤੁਬਕਾ ਤੁਬਕਾ ਮਨੁੱਖੀ ਜੀਵਨ ਲਈ ਬੇਹੱਦ ਕੀਮਤੀ ਅਤੇ ਕੁਦਰਤ ਦਾ ਅਨਮੋਲ ਤੋਹਫ਼ਾ ਹੈ।

ਪੰਜਾਬ ਦਰਿਆਵਾਂ ਦੀ ਧਰਤੀ ਹੈ ਇੱਥੇ ਕਦੇ ਸੇਮ ਸੀ, ਜਿਸ ਕਾਰਨ ਉਦੋਂ ਸੇਮ ਨਾਲੇ ਕੱਢੇ ਗਏ। ਹੁਣ ਦਰਿਆਵਾਂ ਵਿੱਚ ਵੀ ਪਾਣੀ ਘੱਟ ਹੈ ਅਤੇ ਸੇਮ ਨਾਲੇ ਵੀ ਸੁੱਕੇ ਪਏ ਹਨ। ਜਦਕਿ 240 ਕਿਲੋਮੀਟਰ ਲੰਬਾ ਸਤਿਲੁਜ ਪੰਜਾਬ ਦੇ ਵਿਚਕਾਰੋਂ ਲੰਘਦਾ ਹੈ। ਜੋ ਕੇਵਲ ਬਾਰਸ਼ਾਂ ਵੇਲੇ ਹੀ ਪੰਦਰਾਂ ਦਿਨ ਤੇਜ਼ ਵਗਦਾ ਹੈ, ਮੁੜ ਸਾਰਾ ਸਾਲ ਸੁੱਕਾ ਰਹਿੰਦਾ ਹੈ। ਪਰ ਬਾਰਸ਼ਾਂ ਦੌਰਾਨ ਇਹ ਹੜਾਂ ਦਾ ਕਾਰਨ ਵੀ ਬਣ ਜਾਂਦਾ ਹੈ ਤੇ ਆਲੇ-ਦੁਆਲੇ ਵੱਡਾ ਨੁਕਸਾਨ ਕਰਦਾ ਹੈ। ਜੇ ਸਰਕਾਰ ਪਾਣੀ ਸੰਕਟ ਨੂੰ ਵੇਖਦਿਆਂ ਯਤਨ ਕਰੇ ਤਾਂ ਇਸਨੂੰ ਚੌੜਾ ਕਰਕੇ 'ਪਾਣੀ ਭੰਡਾਰ ' (Water bank) ਬਣਾਇਆ ਜਾ ਸਕਦਾ ਹੈ। ਇਸ ਦੀ 15-20 ਫ਼ੁੱਟ ਪੁਟਾਈ ਕੀਤੀ ਜਾਵੇ ਅਤੇ ਹਰ ਕਿੱਲੋਮੀਟਰ 'ਤੇ ਪਾਣੀ ਰੋਕਣ ਲਈ ਗੇਟ ਬਣਾਏ ਜਾਣ। ਇਸ ਤਰ੍ਹਾਂ ਕਰਨ ਨਾਲ ਬਾਰਸ਼ਾਂ ਦਾ ਪਾਣੀ ਸੰਭਾਲਿਆ ਜਾ ਸਕਦਾ ਹੈ। ਇਹ ਪਾਣੀ ਭੰਡਾਰ ਧਰਤੀ ਨੂੰ ਮੁੜ ਸਿੰਜਣ ਦਾ ਕੰਮ ਵੀ ਕਰੇਗਾ ਅਤੇ ਸਿੰਜਾਈ ਲਈ ਵੀ ਵਰਤਿਆ ਜਾ ਸਕਦਾ ਹੈ। ਇਸਨੂੰ ਆਧੁਨਿਕ ਮੱਛੀ ਪੈਦਾ ਕਰਨ ਦੇ ਸਥਾਨ ਵਜੋਂ ਵੀ ਵਿਕਸਿਤ ਕੀਤਾ ਜਾ ਸਕਦਾ ਹੈ। ਜਿਸ ਰਾਹੀਂ ਵੀ ਪੰਜਾਬ ਵਿੱਚ ਰੁਜ਼ਗਾਰ ਦੇ ਵਸੀਲੇ ਪੈਦਾ ਕੀਤੇ ਜਾ ਸਕਦੇ ਹਨ।

ਇਸੇ ਤਰ੍ਹਾਂ ਸੇਮ ਨਾਲੇ ਜੋ ਕਦੇ ਵਾਧੂ ਪਾਣੀ ਸਮੇਂ ਵਿਕਾਸ ਦੇ ਕੰਮ ਆਏ ਸਨ, ਹੁਣ ਬਦਲੇ ਹਾਲਾਤ ਵਿੱਚ, ਸੋਕੇ ਵੇਲੇ ਡੂੰਘੇ ਕਰਕੇ ਧਰਤੀ ਨੂੰ ਮੁੜ ਸਿੰਜਣ ਦੇ ਕੰਮ ਆ ਸਕਦੇ ਹਨ। ਇਹਨਾਂ ਵਿੱਚ ਪਾਣੀ ਖੜ੍ਹਾ ਕਰਨ ਦੀ ਵਿਉਂਤਬੰਦੀ ਕਰਨ ਦੇ ਨਾਲ, "ਛੋਟੇ ਮੱਛੀ ਘਰ" ਬਣਾਏ ਜਾਣ ਦੀ ਵਿਉਂਤਬੰਦੀ ਵੀ ਕੀਤੀ ਜਾ ਸਕਦੀ ਹੈ। ਇਸੇ ਤਰ੍ਹਾਂ ਪੰਜਾਬ ਵਿੱਚ ਛੱਪੜਾਂ ਦੀ ਵੀ ਨਿਵੇਕਲੀ ਥਾਂ ਹੈ। ਇਨ੍ਹਾਂ ਨੂੰ ਸਵਾਰਨ, ਸੰਭਾਲਣ ਲਈ ਪੰਚਾਇਤਾਂ ਨਾਲ ਮਿਲ ਕੇ ਕੰਮ ਕੀਤਾ ਜਾਣਾ ਚਾਹੀਦਾ ਹੈ। ਇਹ ਪਾਣੀ ਮੁੜ ਸਿੰਜਾਈ ਲਈ ਵਰਤਿਆ ਜਾ ਸਕਦਾ ਹੈ। ਛੱਪੜ, ਸੇਮ ਨਾਲੇ ਅਤੇ ਦਰਿਆਵਾਂ ਵਿੱਚ ਸ਼ਹਿਰਾਂ, ਕਾਰਖਾਨਿਆਂ, ਫੈਕਟਰੀਆਂ ਆਦਿ ਦਾ ਗੰਦਾ ਪਾਣੀ ਪੈਣ ਤੋਂ ਫ਼ੌਰੀ ਰੋਕਿਆ ਜਾਵੇ ਅਤੇ ਇਸ ਨੂੰ ਸਖ਼ਤ ਸਜ਼ਾ ਵਾਲਾ ਅਪਰਾਧ ਬਣਾਇਆ ਜਾਵੇ। ਦਰਿਆਵਾਂ, ਨਦੀਆਂ, ਝਰਨਿਆਂ ਅਤੇ ਪਾਣੀ ਦੇ ਹੋਰ ਸਰੋਤਾਂ ਨੂੰ ਕਿਸੇ ਵੀ ਕੀਮਤ ਉੱਤੇ, ਨਿੱਜੀ ਮੁਨਾਫ਼ੇਖੋਰਾਂ ਹਵਾਲੇ ਨਾ ਕੀਤਾ ਜਾਵੇ। ਪਾਣੀ ਜੀਵਨ ਹੈ, ਪਾਣੀ ਦੀ ਸੰਭਾਲ ਸੱਭਿਆ ਮਨੁੱਖ ਦੀ ਜ਼ੁੰਮੇਵਾਰੀ ਹੈ। ਆਓ ਸੱਭਿਆ ਮਨੁੱਖ ਬਣੀਏ, ਪਾਣੀ ਦੀ ਸੰਭਾਲ ਕਰੀਏ।"

-ਮੋਬਾਈਲ : 94171-34982

# ਹਰਦੇਵ ਚੌਹਾਨ ਦੀ "ਮਨ ਕੈਨਵਸ" 'ਚ ਵਿਚਰਦਿਆਂ


ਹਰਦੇਵ ਚੌਹਾਨ

ਪਾਠਕ ਜਦੋਂ ਕਿਸੇ ਪੁਸਤਕ ਨੂੰ ਉਹ ਕਵਿਤਾ ਦੀ ਹੋਵੇ, ਕਹਾਣੀਆਂ ਜਾਂ ਨਿਬੰਧਾਂ ਦੀ, ਕੋਈ ਨਾਵਲ ਹੋਏ ਜਾਂ ਜਿਵੇਂ ਇਹ ਪੁਸਤਕ ਹੈ, ਸਵੈਜੀਵਨੀ ਮੂਲਕ ਲੇਖਾਂ ਦੀ - ਮਨ ਨਾਲ ਪੜ੍ਹਦਾ ਹੈ ਤਾਂ ਉਹ ਇਕ ਸਮਾਨਾਂਤਰ ਸੰਸਾਰ 'ਚ ਵਿਚਰਦਾ ਹੈ। ਉਸ ਪੁਸਤਕ ਦੇ ਪਾਤਰਾਂ, ਦ੍ਰਿਸ਼ਾਂ, ਘਟਨਾਵਾਂ, ਸਮਿਆਂ, ਸਤਰਾਂ ਤੇ ਬਿੰਬਾਂ ਆਦਿ ਨਾਲ ਉਹਦਾ ਸਹਿਜੇ ਸੰਬੰਧ ਬਣ ਜਾਂਦਾ ਹੈ। ਇਹ ਸੰਬੰਧ ਕਿੰਨਾ ਗਹਿਰਾ ਜਾਂ ਸਤਿਹੀ ਹੁੰਦਾ, ਇਹ ਉਸ ਪੁਸਤਕ ਦੀ ਗੁਣਵੱਤਾ 'ਤੇ ਨਿਰਭਰ ਹੁੰਦਾ।




ਹਰਦੇਵ ਚੌਹਾਨ ਮੁੱਖ ਰੂਪ 'ਚ ਬਾਲ-ਸਾਹਿਤਕਾਰ ਹੈ। ਬਹੁਤ ਸਾਰੇ ਸਨਮਾਨਾਂ ਨਾਲ ਨਿਵਾਜਿਆ ਗਿਆ ਬਾਲ-ਸਾਹਿਤਕਾਰ। "ਮਨ ਕੈਨਵਸ", ਉਹਦੀ ਗੈਰਰਸਮੀ ਸਵੈਜੀਵਨੀ, ਪਰ ਬਾਲਗਾਂ ਲਈ ਹੈ, ਬੇਸ਼ਕ ਇਸ ਪੁਸਤਕ ਦੀ ਸ਼ੈਲੀ ਚੋਂ ਵੀ ਉਹਦੇ ਬਾਲ-ਸਾਹਿਤਕਾਰ ਹੋਣ ਦੇ ਝਲਕਾਰੇ ਪੈਂਦੇ ਨੇ। ਉਹਦੀ ਅੱਧ-ਮਜ਼ਾਕੀਆ, ਅੱਧ-ਚਿੰਤਨੀ ਸ਼ੈਲੀ, "ਮੈਂ" ਵਾਸਤੇ "ਅਸੀਂ", ਅਤੇ ਪਿਤਾ, ਪਤਨੀ, ਪੁੱਤਰ ਅਤੇ ਹੋਰ ਰਿਸ਼ਤਿਆਂ ਵਾਸਤੇ ਸ਼ਬਦ ਪਿਤਾ-ਸ਼੍ਰੀ, ਪਤਨੀ-ਸ਼੍ਰੀ, ਪੁੱਤਰ-ਸ਼੍ਰੀ, ਬਹੂ-ਸ਼੍ਰੀ ਆਦਿ ਵਰਤਣਾ, ਉਹਦੇ ਬਿਰਤਾਂਤਾਂ ਨੂੰ ਨਿੱਘ ਤੇ ਨੇੜਤਾ ਦੀ ਸਾਨ ਚਾੜ੍ਹ ਦੇਂਦੇ ਨੇ।


ਡਾਕਟਰ ਅੰਬਰੀਸ਼

ਇਹ ਕਿਤਾਬ ਉਹਦੇ ਘਰ, ਪਿਤਾ, ਮਾਂ, ਭਰਾਵਾਂ, ਪਤਨੀ, ਬੇਟਾ-ਬੇਟੀ, ਪੋਤਰੀ-ਦੋਹਤਰੀ, ਉਹਦੇ ਆਪਣੇ ਸਰੀਰਕ ਦੁੱਖਾਂ ਅਤੇ ਸੰਘਰਸ਼ਾਂ-ਪ੍ਰਾਪਤੀਆਂ ਦੇ ਇਰਦ-ਗਿਰਦ ਘੁੰਮਦੀ ਹੈ। ਸਾਰੀ ਉਮਰ ਸਾਰਾ-ਸਾਰਾ ਦਿਨ ਤੇ ਬਹੁਤ ਵਾਰ ਅੱਧੀ-ਅੱਧੀ ਰਾਤ ਤਕ - ਘਰੋਂ ਬਾਹਰ ਰਹਿੰਦਾ ਰਿਹਾ ਵੀ ਉਹ ਘਰ-ਪਰਿਵਾਰ ਨਾਲ ਗਹਿਰਾ ਜੁੜਿਆ ਹੈ। ਇਸ ਜੁੜਾਵ ਦੇ ਖਾਕੇ ਉਘਾੜਦਾ ਉਹ ਬੇਬਾਕ ਤੇ ਇਮਾਨਦਾਰ ਹੈ, ਕਿਸੇ ਨੂੰ ਬਖਸ਼ਦਾ ਨਹੀਂ। ਆਪਣੇ ਆਪ ਨੂੰ ਤਾਂ ਬਿਲਕੁਲ ਨਹੀਂ। ਸਭ ਤੋਂ ਨਜ਼ਦੀਕੀ ਰਿਸ਼ਤਿਆਂ ਪ੍ਰਤੀ ਮੋਹਭੰਗ ਦੀ ਕੜਵਾਹਟ ਦੇ ਦਰਸ ਕਈ ਵਾਰ ਹੁੰਦੇ ਨੇ। ਕੀ ਇਹੀ ਸਥਿਤੀ ਅਜੋਕੇ ਯੁੱਗ ਦੇ ਬਹੁਤੇ ਮਿਡਲ-ਕਲਾਸੀ ਘਰਾਂ ਦੀ ਨਹੀਂ? ਪਰ ਬਹੁਤੇ ਲੇਖਕ ਏਨੇ ਬੇਬਾਕ ਤੇ ਪਾਰਦਰਸ਼ੀ ਹੋਣ ਦਾ ਜੋਖਮ ਨਹੀਂ ਉਠਾਉਂਦੇ। ਇਹ ਬੇਬਾਕੀ ਹੀ ਇਸ ਕਿਤਾਬ ਦੀ ਦਿਲਚਸਪੀ ਦਾ ਬਾਇਸ, ਤੇ ਕਿਤੇ ਕਿਤੇ ਪਾਠਕ ਨੂੰ ਵਿਚਲਿਤ ਕਰਦੀ ਹੈ। ਉਦਾਹਰਨ ਵੱਜੋਂ ਲੇਖਕ ਦੇ ਪੁੱਤਰ ਦਾ ਇਹ ਬਿਆਨ ਹੈ ਜਦੋਂ ਲੇਖਕ ਨੂੰ ਆਪਣੇ ਸ਼ੂਗਰ ਦਾ ਮਰੀਜ਼ ਹੋਣ ਦਾ ਪਤਾ ਲੱਗਦਾ ਤੇ ਉਹ ਪਹਿਲੀ ਵਾਰ ਇਹ ਦਿਲ-ਦਹਿਲਾਉਂਦੀ ਖਬਰ ਘਰਦਿਆਂ ਨਾਲ ਸਾਂਝੀ ਕਰਦਾ ਹੈ:

"ਅੰਮੀ ! ਹੁਣ ਜ਼ਿਆਦਾ ਫਿਕਰ ਨਾ ਕਰਿਆ ਕਰੋ। ਬੜਾ ਸੋਹਣਾ ਖਾ, ਹੰਢਾ ਲਿਆ ਪਾਪਾ ਨੇ ... ਜੇਕਰ ਇਹ ਸ਼ੂਗਰ ਨਾਲ ਮਰ ਵੀ ਗਏ ਤਾਂ ਮੈਂ ਤੁਹਾਨੂੰ ਇੱਕ ਹਫਤੇ ਤੋਂ ਵੱਧ ਅਫਸੋਸ ਕਰਨ ਦਾ ਮੌਕਾ ਨਹੀਂ ਦਿਆਂਗਾ। ਮੇਰੇ ਵਿੱਚ

ਹੁਣ ਬਹੁਤ ਸ਼ਕਤੀ ਆ ਗਈ ਏ ... ਵੇਖਿਓ! ਮੈਂ ਬੜੀ ਛੇਤੀ ਆਪਣੀ ਦਰਿਆ ਦਿਲੀ ਨਾਲ ਤੁਹਾਨੂੰ ਪਾਪਾ ਦੇ ਤੁਰ ਜਾਣ ਦਾ ਸਾਰਾ ਗਮ ਭੁਲਾਉਣ ਵਿੱਚ ਸਹਾਈ ਹੋਵਾਂਗਾ ...”

ਪੁਸਤਕ ’ਚ ਸ਼ਾਮਲ ਲੇਖਾਂ ਨੂੰ ਨਿੱਕੀਆਂ ਕਹਾਣੀਆਂ ਵਾਂਗ ਵੀ ਪੜ੍ਹਿਆ ਜਾ ਸਕਦਾ ਹੈ; ਉਨ੍ਹਾਂ ’ਚ ਕਥਾ-ਰਸ ਹੈ। ਇਹ ਕਹਾਣੀਆਂ ਪਿਛਲੀ ਸਦੀ ਦੇ ਦੂਸਰੇ ਅੱਧ ਦੇ ਸ਼ਹਿਰੀ ਜੀਵਨ ਦੀਆਂ ਝਲਕਾਂ ਨੇ; ਉਸ ਸਮੇਂ ਦੀਆਂ ਜਦੋਂ ਜੀਵਨ ਕਿਤੇ ਵੱਧ ਸਰਲ ਤੇ ਸਾਦਾ, ਕਿਰਸਾਂ-ਘਾਟਾਂ, ਬਾਥਰੂਮਾਂ ’ਚ ਰੱਖੇ ‘ਸੋਪ-ਸੇਵਰਜ਼’ ਵਾਲਾ, ਤੇ ਕਿਤੇ ਘੱਟ ਖਪਤਮੁਖੀ ਹੁੰਦਾ ਸੀ। ਇਕ ਲੇਖ ’ਚ ਅੰਮ੍ਰਿਤਸਰ ’ਚ ਚੁਰਾਸੀ ਦੇ ਮਈ-ਜੂਨ ਦੇ ਭਿਅੰਕਰ ਦਿਨਾਂ ਦੀ ਤਸਵੀਰ ਖਿੱਚੀ ਗਈ ਹੈ।

“ਮਈ ਮਹੀਨੇ ਦਾ ਆਖ਼ਰੀ ਹਫ਼ਤਾ ਚੱਲ ਰਿਹਾ ਸੀ। ਸਕੂਲ ਵਿੱਚ ਛੁੱਟੀ ਹੋ ਗਈ ਸੀ। ... ਅਸਾਂ ਆਪਣਾ ਸਕੂਟਰ ਸਕੂਲ ਦੇ ਗੇਟੋਂ ਬਾਹਰ ਕੱਢਿਆ ਹੀ ਸੀ ਕਿ ਲੋਈਆਂ ਦੀਆਂ ਬੁੱਕਲਾਂ ਮਾਰੀ ਚਿੱਟੇ ਬਾਣੇ ਵਾਲੇ ਦੋ ਸਿੰਘਾਂ ਨੇ ਸਾਡਾ ਰਸਤਾ ਰੋਕ ਲਿਆ ਤੇ ਕਹਿਣ ਲੱਗੇ, ‘ਪਿਆਰਿਓ! ਲਾਗਲੇ ਪਿੰਡੋਂ ਰਸਦ, ਪਾਣੀ ਲਿਆਉਣਾ ... ਥੋੜ੍ਹੇ ਕੁ ਚਿਰ ਲਈ ਸਾਨੂੰ ਤੁਹਾਡੇ ਸਕੂਟਰ ਦੀ ਲੋੜ ਏ ... ਸੋ ਸੇਵਾ ’ਚ ਹਿੱਸਾ ਪਾ ਦਿਓ’...

.........

ਸਿੰਘਾਂ ਦੇ ਚਲੇ ਜਾਣ ਤੋਂ ਬਾਅਦ ਕੰਧ ਪਿੱਛੇ ਲੁਕਿਆ ਮਾਸਟਰ ਸੁਰਜੀਤ ਤੇ ਮਨਜੀਤ ਸਾਡੇ ਕੋਲ ਆਣ ਖਲੋਤੇ ਤੇ ਅਫ਼ਸੋਸ ਦੀ ਮੁਦਰਾ ਵਿੱਚ ਕਹਿਣ ਲੱਗੇ, ‘ਭਾਊ! ਸ਼ੁਕਰ ਕਰ, ਅੱਜ ਤੈਨੂੰ ਦਸਤਾਰ ਨੇ ਬਚਾਅ ਲਿਆ ...”

ਮੇਰਾ ਵਿਚਾਰ ਹੈ ਕਿ ਹਰ ਮਨੁੱਖ ਦੇ ਜੀਵਨ ਵਿਚ ਘੱਟੋਘੱਟ ਇਕ ਕ੍ਰਿਸ਼ਮਾ ਜ਼ਰੂਰ ਹੁੰਦਾ ਹੈ। ਇੰਜ ਦੇ ਇਕ ਕ੍ਰਿਸ਼ਮੇ ਦਾ ਦਿਲਚਸਪ ਵਰਨਣ ਲੇਖਕ ਨੇ “ਓ.ਟੀ. ਕੋਰਸ ਲਈ ਸੱਦਾ ਪੱਤਰ” ਨਾਮਕ ਲੇਖ ’ਚ ਕੀਤਾ ਹੈ। ਪਰ ਪੁਸਤਕ ’ਚ ਸ਼ਾਮਲ ਲੇਖਾਂ ’ਚੋਂ ਸਭ ਤੋਂ ਦਿਲਚਸਪ ਤੇ ਲੰਮਾ ਲੇਖ “ਸੀ ਬਲਾਕ” ਹੈ ਜਿਸ ’ਚ ਲੇਖਕ ਖਾਧੀ-ਪੀਤੀ ’ਚ ਹੋਏ ਆਪਣੇ ਸਕੂਟਰ ਸੜਕ ਹਾਦਸੇ ’ਚ ਇਕ ਲੱਤ ਤੇ ਗੁੱਟ ਟੁੱਟਣ, ਤੇ ਫਿਰ ਇਲਾਜ ਦੀ ਲੰਮੀ ਤੇ ਪੀੜਾਦਾਇਕ ਪ੍ਰਕ੍ਰਿਆ ਦਾ ਵਰਨਣ ਕਰਦਾ ਹੈ। ਪਰ ਪਿਆਰੇ ਲੇਖਕ ਜੀ, ਓਪਰੇਸ਼ਨ ਥੀਏਟਰ ’ਚ ਖੜ੍ਹੇ ਹਰੇ ਗਾਊਨ ਤੇ ਮਾਸਕ ਪਾਈ ਡਾਕਟਰ ਤੇ ਨਰਸਾਂ ਯਮਦੂਤ ਨਹੀਂ ਦੇਵਦੂਤ ਸਨ ਜਿਨ੍ਹਾਂ ਤੁਹਾਨੂੰ ਮੁੜ ਸਕੂਟਰ ਚਲਾਉਣ ਤੇ ਤੁਰਨ-ਫਿਰਨ ਦੇ ਕਾਬਿਲ ਕੀਤਾ!

ਰੱਬ ’ਚ ਡੂੰਘੀ ਆਸਥਾ ਰੱਖਣ ਵਾਲਾ ਉਹ, ਥਾਂ-ਪੁਰ-ਥਾਂ ਰੱਬ ਨੂੰ ਕੋਸਦਾ, ਨਿਹੋਰੇ ਦੇਂਦਾ, ਸ਼ਿਕਾਇਤਾਂ ਕਰਦਾ, ਇਕ ਭਰਪੂਰ, ਸਫਲ ਤੇ ਸੰਤੁਸ਼ਟ ਜੀਵਨ ਲਈ ਉਹਦਾ ਸ਼ੁਕਰਗੁਜ਼ਾਰ ਵੀ ਹੁੰਦਾ ਹੈ।

ਸ਼ਬਦ-ਜੋੜਾਂ, ਵਿਆਕਰਨ, ਸ਼ੈਲੀ ਤੇ ਪੰਜਾਬੀ ਭਾਸ਼ਾ ਦੀ ਵਰਤੋਂ ਬਾਰੇ “ਪਰਫੈਕਸ਼ਨਿਸ਼ਟ” ਨਜ਼ਰ ਰੱਖਣ ਵਾਲੇ ਕੁਝ ਪਾਠਕਾਂ ਨੂੰ ਇਸ ਪੁਸਤਕ ’ਚ ਕਿਤੇ ਕਿਤੇ ਊਣਤਾਈਆਂ ਦਿਸਣਗੀਆਂ, ਪਰ ਜੇਕਰ ਉਹ ਇਨ੍ਹਾਂ ਨੂੰ ਅੱਖ-ਪਰੋਖਿਆਂ ਕਰ ਇਹਨੂੰ ਪੜ੍ਹਨਗੇ, ਤਾਂ ਯਕੀਨਨ ਇਹ ਉਨ੍ਹਾਂ ਨੂੰ ਵੀ ਦਿਲਚਸਪ ਲੱਗੇਗੀ।

ਧਰਤ ਸਾਡੀ
ਨਾਜ਼ੁਕ ਕੋਮਲ
ਮੰਗਦੀ ਮੋਹ ਪਿਆਰ
ਟਹਿਲ ਪੁਰਸ਼ੀ
ਇਸਦੀ ਖਾਤਰ
ਰਹੀਏ ਸਦਾ ਤਿਆਰ

ਸਾਫ ਇਸਦੇ
ਸਰੋਤ ਰੱਖੀਏ
ਪ੍ਰਦੂਸ਼ਣ ਦੀ
ਨਾ ਕਰੀਏ ਮਾਰ

ਜਦ ਵੀ ਇਹ ਸਭ
ਹੋ ਜਾਵੇਗਾ
ਸਭ ਪਾਸੇ
ਖੁਸ਼ੀਆਂ ਖੇੜੇ ਪਸਰਨ
ਧਰਤ ਦੀ ਨਵੀਂ ਨੁਹਾਰ
ਜੀਵਨ ਸੰਗੀਤ ਦੀ
ਆਏ ਅਜਬ ਬਹਾਰ।

- ਡਾ ਜਗਤਾਰ ਸਿੰਘ ਧੀਮਾਨ

Our planet is
delicate, fragile
needs look after
with utmost love
and benevolent care

For it's vibrance,
agility and life
Let's pledge
to nurture it with
clean water,
and fresh air

When it happens
all will turn well
life on Earth will
turn really
buoyant, happy
and musical

- Dr Jagtar Singh Dhiman

# ONE ALMIGHTY

ONE ALMIGHTY

S S SUNNER

S S SUNNER

## Running wrong way

Religion was introduced to improve our self. Everybody knows that we can do mistakes, to protect our self we should be religious. We should love but we should not be lusty, we should get angered on our own mistakes but we should not try to be police force to fix others. Greed is not a bad thing if we are not hurting anyone, yes, we should not allow anyone to hurt us either. Why not we get greedy to be a nice person. We all are possessive, nothing wrong in that as long as we are respectfully possessing God given privileges. But it is not religious to fight for anything which is not ours. Attachment is not bad either, as long as we are attached with well-deserved attachments. Yes, we should be proud of our self, proud is not bad as long as our proud is not damaging anybody else's credibility. We should be religious but it is not religious to force others to believe in your religion. Discrimination is not religious anyways. We are running wrong way, instead of improving our self we are trying to improve others. May God bless us.

# ਪਾਣੀ ਹੋਏ ਵਿਚਾਰ

ਪਾਣੀ ਹੋਏ ਵਿਚਾਰ

ਲਖਵਿੰਦਰ ਜੌਹਲ

ਲਖਵਿੰਦਰ ਜੌਹਲ

Published by :
APNEE AWAAZ PUBLICATIONS
693-Guru Teg Bhadur Nagar, Jalandhar-144003.
Phone : 98725-49506, 94171-94812
email : apneeawaaz@gmail.com
Website : www.apneeawaaz.com

ਸੁਰਿੰਦਰ ਸਿੰਘ ਸੁੱਨੜ ਮੁੱਖ ਸੰਪਾਦਕ, ਮਾਲਕ ਅਤੇ ਪਬਲਿਸ਼ਰ ਨੇ Walia Paper & Stationer's Jalandhar ਤੋਂ ਛਪਵਾ ਕੇ 693, Guru Teg Bahadur Nagar, Jalandhar-144003 ਤੋਂ ਜਾਰੀ ਕੀਤਾ।